# ਗੁਰਮਤਿ ਸੰਗੀਤ ਸਿਖਿਆ

31 ਰਾਗਾਂ ਵਿੱਚ
124 ਸ਼ਬਦ ਰੀਤਾਂ



ਕਰਤਾ :-
ਪ੍ਰਿੰਸੀਪਲ ਦਿਆਲ ਸਿੰਘ

ਪ੍ਰਕਾਸ਼ਕ :-
ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ, ਨਵੀਂ ਦਿੱਲੀ

੧ਓ ਸਤਿਗੁਰ ਪ੍ਰਸਾਦਿ ।।

# ਗੁਰਮਤਿ ਸੰਗੀਤ ਸਿਖਿਆ

ਕਰਤਾ:
ਪ੍ਰਿੰਸੀਪਲ ਦਿਆਲ ਸਿੰਘ



ਪ੍ਰਕਾਸ਼ਕ:
ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ
ਨਵੀਂ ਦਿੱਲੀ

ਪਹਿਲੀ ਵਾਰ : 1000 ਮਾਰਚ 1996
ਦੂਜੀ ਵਾਰ : 1000 ਅਗਸਤ 1999
**ਤੀਜੀ ਵਾਰ : 1000 ਅਪ੍ਰੈਲ 2004**

ਭੇਟਾ : 100 ਰੁਪਏ

ਪੁਸਤਕਾਂ ਮਿਲਣ ਦਾ ਪਤਾ:

੧. ਗੁਰਮਤਿ ਵਿਦਿਆਲਾ
ਗੁ: ਰਕਾਬ ਗੰਜ, ਨਵੀਂ ਦਿੱਲੀ - 110001
ਫੋਨ : 23719495, 23723821

੨. ਭਾਈ ਚਤਰ ਸਿੰਘ ਐਂਡ ਕੰਪਨੀ
ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ

੩. ਸਿੰਘ ਬ੍ਰਾਦਰਜ਼
ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ

੪. **Jas Musical Limited**
108-A, The Broadway,
South Hall, Middlesex,
UBI 1QF, U.K.

ਛਾਪਕ : ਗਿਆਨ ਆਫਸੈਟ ਪ੍ਰੈਸ, ਦਿੱਲੀ

# ਸੂਚੀ–ਪਤ੍ਰ

# ਮੁਖ-ਬੰਧ

ਸੰਸਾਰ ਵਿਚ ਜਿਨ੍ਹੇ ਵੀ ਕੋਮਲ ਹੁਨਰ ਹਨ, ਉਨ੍ਹਾਂ ਵਿਚੋਂ ਸੰਗੀਤ ਇਕ ਐਸੀ ਕਲਾ ਹੈ, ਜਿਸ ਨੂੰ ਹਰ ਕੋਈ ਸਿੱਖਣ ਦੀ ਇੱਛਾ ਰੱਖਦਾ ਹੈ। ਪੁਰਾਤਨ ਸਮਿਆਂ ਵਿਚ ਇਸ ਵਿਦਿਆ ਨੂੰ ਪ੍ਰਾਪਤ ਕਰਨਾ ਤਾਂ ਬਹੁਤ ਕਠਿਨ ਸੀ, ਪਰ ਆਧੁਨਿਕ ਸਮੇਂ ਦੇ ਸੰਗੀਤਕਾਰਾਂ ਨੇ ਸੁਰ-ਲਿਪੀ (ਨੋਟੇਸ਼ਨ) ਦਾ ਇਕ ਐਸਾ ਤਰੀਕਾ ਈਜਾਦ ਕੀਤਾ ਹੈ ਕਿ ਜਿਸ ਦੀ ਮਦਦ ਨਾਲ ਬੰਦਾ ਥੋੜੀ ਮਿਹਨਤ ਨਾਲ ਗਾਉਣਾ (ਕੀਰਤਨ) ਸਿੱਖ ਸਕਦਾ ਹੈ।

ਗੁਰਮਤਿ ਸੰਗੀਤ ਸਾਗਰ ਦਾ ਪਹਿਲਾ ਤੇ ਦੂਜਾ ਭਾਗ ਜਦੋਂ ਪ੍ਰਿੰਟ ਹੋ ਕੇ ਕੀਰਤਨ ਸਿੱਖਣ-ਸਿਖਾਉਣ ਵਾਲੇ ਸੱਜਣਾਂ ਨੇ ਪੜ੍ਹੇ ਤਾਂ ਉਨ੍ਹਾਂ ਇਸ ਗਲ ਦੀ ਖੁੱਲੇ ਦਿਲੋਂ ਸ਼ਲਾਘਾ ਕੀਤੀ ਕਿ ਇਨ੍ਹਾ ਪੁਸਤਕਾਂ ਵਿਚ ਸ਼ਬਦ ਰੀਤਾਂ ਹਰ ਪਖੋਂ ਸ਼ੁੱਧ ਅਤੇ ਆਧੁਨਿਕ ਠਾਟ ਪੱਧਤੀ ਅਨੁਸਾਰ ਹਨ। ਇਸ ਕੀਤੇ ਕੰਮ ਦੀ ਸ਼ਲਾਘਾ ਤੇ ਹੌਸਲਾ-ਅਫ਼ਜ਼ਾਈ ਕਰਨ ਵਾਲੇ ਸੱਜਣ ਕਉਣ ਹਨ:- ਡਾ: ਅਜੀਤ ਸਿੰਘ ਜੀ, ਪੈਂਟਲ (ਦਿੱਲੀ), ਡਾ: ਗੁਰਨਾਮ ਸਿੰਘ ਜੀ (ਪਟਿਆਲਾ), ਪ੍ਰਿੰ: ਰਾਜਿੰਦਰ ਸਿੰਘ ਜੀ (ਲਖਨਊ), ਸਿੰਘ ਸਾਹਿਬ ਗਿ: ਗੁਰਦੀਪ ਸਿੰਘ ਜੀ (ਨਿਊਯਾਰਕ), ਸਿੰਘ ਸਾਹਿਬਗਿ: ਜਸਵੰਤ ਸਿੰਘ ਜੀ 'ਪ੍ਰਵਾਨਾ' ਗਿ: ਅਮੋਲਕ ਸਿੰਘ ਜੀ, ਭਾਈ ਗਿਆਨ ਸਿੰਘ ਜੀ ਸੁਰਜੀਤ, ਸੋਹਲ ਸਾਹਬ (ਯੂ.ਕੇ.) ਇਤਿਆਦਿ ਹੋਰ ਵੀ ਪ੍ਰੇਮੀ ਹਨ। ਇਨ੍ਹਾਂ ਵਿਚੋਂ ਹੀ ਕੁਝ ਸੱਜਣਾਂ ਨੇ ਕਿਹਾ ਕਿ 'ਪ੍ਰਿੰਸੀਪਲ ਸਾਹਿਬ' ਇਕ ਐਸੀ ਸੰਗੀਤ ਪੁਸਤਕ ਵੀ ਤਿਆਰ ਕਰ ਕੇ ਪ੍ਰਿੰਟ ਕਰਾਓ ਜਿਸ ਤੋਂ ਨਵੇਂ ਸਿੱਖਣ ਵਾਲੇ ਬੱਚੇ-ਬੱਚੀਆਂ ਛੇਤੀ ਸ਼ਬਦ-ਕੀਰਤਨ ਕਰਨਾ ਸਿੱਖ ਸਕਣ। ਸੋ, ਉਨ੍ਹਾਂ ਦੇ ਸੁਝਾਵ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ "ਗੁਰਮਤਿ ਸੰਗੀਤ ਸਿਖਿਆ" ਨਾਮ ਦੀ ਇਹ ਪੁਸਤਕ ਛਪਾਉਣ ਦਾ ਉਪਰਾਲਾ ਕੀਤਾ ਹੈ।

ਪੁਸਤਕ ਦੇ ਆਰੰਭ ਵਿਚ ਸੰਗੀਤ-ਸ਼ਾਸਤ੍ਰ, ਸੰਬੰਧੀ ਜਾਣਕਾਰੀ ਦਿੱਤੀ ਹੈ। ਫੇਰ ਹਾਰਮੋਨੀਅਮ (ਵਾਜੇ) ਤੇ ਅਭਿਆਸ ਕਰਨ ਵਾਸਤੇ ਅਲੰਕਾਰ-ਪਲਟੇ ਲਿੱਖੇ ਹਨ। ਉਸ ਤੋਂ ਬਾਦ ਹਰੇਕ ਰਾਗ ਦਾ ਠਾਟ, ਜਾਤੀ, ਆਰੋਹ-ਅਵਰੋਹ, ਵਾਦੀ-ਸੰਵਾਦੀ, ਗਾਉਣ ਦਾ ਸਮਾਂ ਅਤੇ ਵਖੋ-ਵਖ ਤਾਲਾਂ ਵਿਚ ਸਰਲ ਤੇ ਮਨੋਹਰ ਸ਼ਬਦ ਰੀਤਾਂ ਨੂੰ ਨੋਟੇਸ਼ਨ ਕੀਤਾ ਹੈ। ਮੈਨੂੰ ਪੂਰਨ ਆਸ ਹੈ ਕਿ ਸਿਖਿਆਰਥੀ ਇਸ ਪੁਸਤਕ ਤੋਂ ਲਾਭ ਪ੍ਰਾਪਤ ਕਰਨਗੇ।

ਦਾਸ:
**ਦਿਆਲ ਸਿੰਘ**

ਗੁਰਮਤਿ ਵਿਦਿਆਲਾ
ਗੁ: ਰਕਾਬ ਗੰਜ, ਨਵੀਂ ਦਿੱਲੀ-110001
10 - 2 - 1996

# ਧੰਨਵਾਦ !

ਕੇਲੀਫੋਰਨੀਆ (ਅਮਰੀਕਾ) ਦੇ ਏਰੀਏ ਵਿਚ ਸੈਨਫ੍ਰਾਂਸਿਸਕੋ, ਸੈਨੋਜ਼ੇ ਅਤੇ ਫਰੀਮੌਂਟ ਆਦਿ ਐਸੇ ਸ਼ਹਿਰ ਹਨ, ਜਿੱਥੇ ਸਿੱਖ ਸੰਗਤਾਂ ਦੀ ਚੋਖੀ ਗਿਣਤੀ ਹੈ ਅਤੇ ਕਈ ਸੁੰਦਰ ਗੁਰਦਆਰੇ ਬਣੇ ਹੋਏ ਹਨ। ਖਾਸ ਤੌਰ ਤੇ ਫਰੀਮੌਂਟ ਗੁਰਦੁਆਰੇ ਦੀ ਇਮਾਰਤ ਬਹੁਤ ਆਲੀਸ਼ਾਨ ਹੈ। ਇਥੋਂ ਦੇ ਹੈਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਜੀਤ ਸਿੰਘ ਜੀ ਚੰਗੇ ਕੀਰਤਨੀਏ ਤੇ ਵਿਦਵਾਨ ਹਨ, ਆਪ ਜੀ ਦਾ ਇਥੋਂ ਦੇ ਪ੍ਰਬੰਧਕਾਂ ਅਤੇ ਸਿੱਖ ਸੰਗਤਾਂ ਨਾਲ ਗੂੜ੍ਹਾ ਪਿਆਰ ਬਣਿਆ ਹੈ। ਇਸ ਪੁਸਤਕ ਸੰਬੰਧੀ ਆਪ ਜੀ ਨੇ ਹੀ ਉਚੇਚੇ ਤੌਰ ਤੇ ਕਿਹਾ ਸੀ ਕਿ ਪੁਸਤਕ ਤਿਆਰ ਕਰੋ ਪ੍ਰਿੰਟ ਕਰਾਉਣਾ ਮੇਰਾ ਕੰਮ ਹੈ। ਸੋ, ਆਪ ਜੀ ਨੇ ਫਰੀਮੌਂਟ ਦੀਆਂ ਸਿੱਖ ਸੰਗਤਾਂ ਵਲੋਂ ਪ੍ਰਕਾਸ਼ਤ ਕਰਾਉਣ ਦਾ ਜੋ ਉਦਮ ਕੀਤਾ ਹੈ, ਉਸ ਲਈ ਦਾਸ ਤਹਿ ਦਿਲੋਂ ਧੰਨਵਾਦ ਕਰਦਾ ਹੋਇਆ ਆਸ ਕਰਦਾ ਹੈ ਕਿ ਇਸੇ ਤਰ੍ਹਾਂ ਆਪਣਾ ਸਹਿਯੋਗ ਦਿੰਦੇ ਰਹਿਣਗੇ।

# ਤਾਲ–ਠੇਕੇ

## ਤਾਲ–ਦਾਦਰਾ (ਮਾਤ੍ਰੇ–੬)

| | | | | | | |
|---|---|---|---|---|---|---|
| ਤਾਲੀ | x | | | ० | | |
| ਠੇਕਾ | ਧਾ | ਧਿੰ | ਧਾ | ਧਾ | ਤਿੰ | ਤਾ |

## ਢਾਈ–ਤਾਲ ਜਾਂ ਰੂਪਕ (ਮਾਤ੍ਰੇ–੭)

| | | | | | | | |
|---|---|---|---|---|---|---|---|
| ਤਾਲੀ | x | | | ੧ | | ੨ | |
| ਠੇਕਾ | ਤੀਂ | ਤੀਂ | ਤਕ | ਧੀਂ | ਧੀਂ | ਧਾ | ਧਾ |
| ਠੇਕਾ | ਤੀ | ਤੀਂ | ਨਾ | ਧੀਂ | ਨਾਨਾ | ਧੀਂ | ਨਾਨਾ |

## ਤਾਲ–ਕਹਿਰਵਾ (ਮਾਤ੍ਰੇ–੮)

| | | | | | | | | |
|---|---|---|---|---|---|---|---|---|
| ਤਾਲੀ | x | | | | ० | | | |
| ਠੇਕਾ | ਧਾ | ਧਾਗੇ | ਧੀਂ | ਤਾ | ਤਾ | ਤਾਗੇ | ਤਿੰ | ਤਾ |

## ਤਾਲ–ਸੂਲਫਾਕ (ਮਾਤ੍ਰੇ–੧੦)

| | | | | | | | | | | |
|---|---|---|---|---|---|---|---|---|---|---|
| ਤਾਲੀ | x | | ० | | ੨ | | ੩ | | ० | |
| ਠੇਕਾ | ਧਾ | ਤਿਟਕਿਟ | ਧਿੰ | ਨਾ | ਕੱਤ | ਤੀ | ਧਾ | ਧਾ | ਤਿੰ | ਨਾ |

## ਝਪ–ਤਾਲ (ਮਾਤ੍ਰੇ–੧੦)

| | | | | | | | | | | |
|---|---|---|---|---|---|---|---|---|---|---|
| ਤਾਲੀ | x | | ੨ | | | ० | | ੩ | | |
| ਠੇਕਾ | ਧੀਂ | ਨਗ | ਧੀਂ | ਧੀਂ | ਨਗ | ਤੀਂ | ਨਗ | ਧੀਂ | ਧੀਂ | ਨਗ |

## ਇਕਤਾਲਾ ਜਾਂ ਧੱਕਾ (ਮਾਤ੍ਰੇ–੧੨)

| | | | | | | | | | | | | |
|---|---|---|---|---|---|---|---|---|---|---|---|---|
| ਤਾਲੀ | x | | ० | | ੨ | | ० | | ੩ | | ੪ | |
| ਠੇਕਾ | ਧੀਂ | ਧੀਂ | ਧਾਗੇ | ਤਿਟਕਿਟ | ਤੀਂ | ਨਾ | ਤੀਂ | ਤੀਂ | ਧਾਗੇ | ਤਿਟਕਿਟ | ਧੀਂ | ਨਾ |
| ਠੇਕਾ | ਧੀਂ | ਧੀਂ | ਧਾਗੇ | ਤਿਟਕਿਟ | ਤੂ | ਨਾ | ਕੱਤ | ਤਾ | ਧਾਗੇ | ਤਿਟਕਿਟ | ਧੀਂ | ਧਾਧਾ |

## ਤਾਲ–ਚੰਚਲ (ਮਾਤ੍ਰੇ–੧੪)

| | | | | | | | | | | | | | |
|---|---|---|---|---|---|---|---|---|---|---|---|---|---|
| ਤਾਲੀ | x | | | ੨ | | | | ० | | | ੩ | | | |
| ਠੇਕਾ | ਧਾ | ਧੀਂ | ऽ | ਧਾ | ਗੇ | ਤੀਂ | ऽ | ਤਾ | ਤੀਂ | ऽ | ਧਾ | ਗੇ | ਧੀਂ | ऽ |
| ਠੇਕਾ | ਧਾ | ਧੀਂ | ऽ | ਧਾ | ਧਾ | ਤੀਂ | ऽ | ਤਾ | ਤੀਂ | ऽ | ਧਾ | ਧਾ | ਧੀਂ | ऽ |

## ਤਿੰਨਤਾਲ (ਮਾਤ੍ਰੇ–੧੬)

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਤਾਲੀ | x | | | | ੨ | | | | ० | | | | ੩ | | | |
| ਠੇਕਾ | ਧਾ | ਧਿੰ | ਧਿੰ | ਧਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਾ | ਧਿੰ | ਧਿੰ | ਧਾ |

## ਛੋਟੀ–ਤਿੰਨਤਾਲ (ਮਾਤ੍ਰੇ–੧੬)

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਤਾਲੀ | x | | | | ੨ | | | | ० | | | | ੩ | | | |
| ਠੇਕਾ | ਧਾ | ऽਧਿੰ | ऽ | ਧਾ | ਧਾ | ऽਧਿੰ | ऽ | ਤਾ | ਤਾ | ऽਤਿੰ | ऽ | ਧਾ | ਧਾ | ऽਧਿੰ | ऽ | ਧਾ |

# ਸੁਰ–ਲਿਪੀ ਚਿੰਨ੍ਹ

| | ਮੰਦ੍ਰ–ਸਪਤਕ | ਮੱਧ–ਸਪਤਕ | ਤਾਰ–ਸਪਤਕ |
|---|---|---|---|
| ਤਿੰਨ ਸਪਤਕ<br>ਸ਼ੁੱਧ–ਸੁਰ | ਸ਼ ਰ਼ ਗ਼ ਮ਼ ਪ਼ ਧ਼ ਨ਼ | ਸ ਰ ਗ ਮ ਪ ਧ ਨ | ਸਂ ਰਂ ਗਂ ਮਂ ਪਂ ਧਂ ਨਂ |
| ਕੋਮਲ ਸੁਰ ਤੇ<br>ਤੀਵਰ ਮੱਧਮ | ਰੁ ਗੁ ਮ਼ੇ ਧੁ ਨੁ | ਰੁ ਗੁ ਮੇ ਧੁ ਨੁ | ਰੁਂ ਗੁਂ ਮੇਂ ਧੁਂ ਨੁਂ |

| | |
|---|---|
| ਪ – – –<br>ਰੇ ऽ ऽ ऽ | ਪਾ ਦੇ ਅੱਗੇ ਤਿੰਨ ਡੈਸ਼ ਹਨ, ਇੰਜ ਪਾ ਦੇ ਚਾਰ ਮਾਤਰੇ ਹੋਏ, ਇਸੇ ਤਰ੍ਹਾਂ ਜਿੰਨੇ ਡੈਸ਼ ਕਿਸੇ ਸੁਰ ਨਾਲ ਹੋਣਗੇ ਹੇਠਲਾ ਅੱਖਰ ਉਤਨੇ ਮਾਤਰੇ ਦਾ ਹੀ ਹੋਵੇਗਾ। |
| x ੦ ੧. ੨. ੩. | ਜੋੜੀ ਦੇ ਚਿੰਨ੍ਹ ਸਮ x (ਗੁਰ) ਜਿਥੋਂ ਤਾਲ ਸ਼ੁਰੂ ਹੋਵੇ, ੦ ਖਾਲੀ ਅਤੇ ਬਾਕੀ ਇਕ ਦੋ ਤਿੰਨ ਤਾਲੀਆਂ ਹਨ। |
| * * ਸ –<br>* * * * | ਪਹਿਲੇ ਦੋ ਮਾਤਰੇ ਚੁਪ ਰਹਿਣ ਲਈ ਅਤੇ ਬਾਕੀ ਦੋ ਮਾਤਰੇ ਕੇਵਲ ਸਾਜ਼ ਵਜਾਉਣ ਲਈ, ਦੋਹਾਂ ਵਿਚੋਂ ਕੋਈ ਵੀ ਰੂਪ ਹੋ ਸਕਦਾ ਹੈ। |
| $ਰ_{ਗ}$ $-^{ਗ}ਮ,$ | ਉਤਲੀ ਸੁਰ ਛੋਹ ਕੇ ਹੇਠਲੀ ਸੁਰ ਵਜਾਓ ਜਾਂ ਗਾਓ। ਇਸ ਨੂੰ ਕਣ ਆਖਦੇ ਹਨ, ਕਣ ਮਾਤਰੇ ਦੇ ਚੌਥੇ ਹਿੱਸੇ ਤੋਂ ਵੀ ਘਟ ਹੁੰਦਾ ਹੈ। |
| (ਮ) (ਸ) | ਉਤਲੀ ਤੇ ਹੇਠਲੀ ਸੁਰ ਨਾਲ ਵਜਾਓ, ਪਮਗਮ ਜਾਂ ਰਸਨਸ, ਇਸ ਨੂੰ ਬੜੇ ਧਿਆਨ ਨਾਲ ਵਜਾਉਣਾ ਹੈ, ਇਸ ਨੂੰ 'ਗਮਕ' ਕਹਿੰਦੇ ਹਨ। |
| ਧਪ,ਮ ਪਮ,ਗ– | ਇਕ ਮਾਤਰੇ ਨੂੰ ਦੋ ਭਾਗਾਂ ਵਿਚ ਗਾਉਣਾ ਹੈ। ਭਾਵ, ਅੱਧੇ ਮਾਤਰੇ ਵਿਚ 'ਧਪ' ਤੇ ਅੱਧੇ ਵਿਚ ਮ. ਅੱਗੇ ਮਾ ਜਾਂ ਗਾ ਜਿਹੜਾ ਅੱਖਰ ਹੋਵੇ ਉਸੇ ਨੂੰ ਲਾਓ। ਇਸ ਦਾ ਰੂਪ ਇੰਜ ਹੋਵੇਗਾ ਧਪ,ਮ ਜਾਂ ਪਮ,ਗ– |
| ਗ – ਸ, ਨ – ਪ | ਇਸ ਨੂੰ ਮੀਂਡ ਆਖਦੇ ਹਨ। ਭਾਵ, ਗਾ ਤੋਂ ਸਾ ਤੇ ਆਉਣ ਸਮੇਂ ਆਵਾਜ਼ ਇੰਜ ਲਾਓ ਜੋ ਆਵਾਜ਼ ਟੁੱਟੇ ਨਾ ਅਤੇ ਵਿਚਕਾਰਲੀ ਸੁਰ ਦਾ ਅੰਸ਼ ਭੀ ਨਾਲ ਆਵੇ। ਉਂਜ ਇਸ ਨੂੰ ਉਸਤਾਦ ਤੋਂ ਸੁਣਕੇ ਹੀ ਗਾਉਣਾ ਚਾਹੀਦਾ ਹੈ। |

# ਸ਼ਾਸਤ੍ਰ ਜਾਣਕਾਰੀ

**ਨਾਦ** - ਸ਼ਬਦ, ਆਵਾਜ਼ ਜਾਂ ਧੁਨੀ। ਇਸ ਦੇ ਵੀ ਦੋ ਪ੍ਰਕਾਰ ਹਨ-ਆਹਤ ਨਾਦ ਤੇ ਅਨਾਹਤ ਨਾਦ।

**ਆਹਤ ਨਾਦ** - ਉਹ ਆਵਾਜ਼ ਜੋ ਦੋ ਚੀਜ਼ਾਂ ਦੀ ਰਗੜ ਜਾਂ ਟਕਰਾਉਣ ਤੋਂ ਪੈਦਾ ਹੋਵੇ ਅਤੇ ਕੰਨਾਂ ਨੂੰ ਸੁਣਾਈ ਦੇਵੇ।

**ਅਨਾਹਤ ਨਾਦ** - ਉਹ ਆਵਾਜ਼ ਜੋ ਕਿਸੇ ਆਧਾਰ ਤੋਂ ਬਿਨਾ ਪੈਦਾ ਹੋਵੇ। ਜਿਵੇਂ ਕੰਨਾਂ ਵਿਚ ਉਂਗਲਾਂ ਪਾਉਣ ਨਾਲ ਸ਼ਾਂ-ਸ਼ਾਂ ਹੁੰਦੀ ਹੈ, ਪਰ ਇਹ ਕਿਸੇ ਨੂੰ ਸੁਣਾਈ ਨਹੀਂ ਦਿੰਦੀ, ਇਸੇ ਲਈ ਸੰਗੀਤ ਨਾਲ ਇਸ ਦਾ ਸੰਬੰਧ ਨਹੀਂ।

ਸੰਗੀਤਾਂ ਵਿਚ ਆਹਤ ਨਾਦ ਦੇ ਤਿੰਨ ਭੇਦ ਲਿਖੇ ਹਨ-ਰੂਪ ਭੇਦ, ਜਾਤੀ ਭੇਦ ਤੇ ਸਥਾਨ ਭੇਦ।

**ਰੂਪ ਭੇਦ** - ਇਕ ਹੀ ਆਵਾਜ਼ ਨੂੰ ਅਸੀਂ ਹੌਲੀ ਜਾਂ ਜ਼ੋਰ ਨਾਲ ਦੂਰ ਤਕ ਪੁਚਾ ਸਕਦੇ ਹਾਂ। ਭਾਵ ਹੌਲੀ ਆਵਾਜ਼ ਨਜ਼ਦੀਕ ਬੈਠੇ ਲੋਕ ਹੀ ਸੁਣ ਸਕਦੇ ਹਨ, ਪਰ ਜ਼ੋਰ ਨਾਲ ਲਗਾਈ ਆਵਾਜ਼ ਦੂਰ ਤਕ ਸੁਣਾਈ ਦੇ ਸਕਦੀ ਹੈ। ਇਸੇ ਨੂੰ ਹੀ ਰੂਪ ਭੇਦ ਕਹਿੰਦੇ ਹਨ।

**ਜਾਤੀ ਭੇਦ** - ਇਸ ਤੋਂ ਅਸੀਂ ਪਹਿਚਾਨ ਕਰਨੀ ਹੈ ਕਿ ਇਹ ਆਵਾਜ਼ ਸਿਤਾਰ, ਦਿਲਰੁਬਾ, ਸਾਰੰਗੀ, ਹਾਰਮੋਨੀਅਮ ਮ੍ਰਿਦੰਗ ਦੀ ਹੈ ਜਾਂ ਕਿਸੇ ਪਸ਼ੂ-ਪੰਛੀ ਦੀ ਹੈ। ਇਸੇ ਨੂੰ ਜਾਤੀ-ਭੇਦ ਕਹਿੰਦੇ ਹਨ।

**ਸਥਾਨ ਭੇਦ** - ਇਸ ਤੋਂ ਪਤਾ ਲਗਦਾ ਹੈ ਕਿ ਇਹ ਆਵਾਜ਼ ਕਿਸ ਥਾਂ ਤੋਂ ਨਿਕਲ ਰਹੀ ਹੈ। ਭਾਵ ਮੰਦ੍ਰ ਸਪਤਕ ਤੋਂ ਜਾਂ ਤਾਰ ਸਪਤਕ ਤੋਂ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਜਿਸ ਆਵਾਜ਼ ਵਿਚ ਅੰਦੋਲਨ (ਕੰਪਨ ਸੰਖਿਆ) ਘਟ ਹੋਵੇਗੀ, ਉਹ ਉਤਨੀ ਹੀ ਨੀਵੀਂ ਹੋਵੇਗੀ ਅਤੇ ਜਿਤਨੀ ਅੰਦੋਲਨ ਸੰਖਿਆ ਵਧ ਹੋਵੇਗੀ ਉਹ ਉਤਨੀ ਹੀ ਉੱਚੀ ਹੋਵੇਗੀ। ਇਸੇ ਨੂੰ ਸਥਾਨ ਭੇਦ ਕਹਿੰਦੇ ਹਨ।

**ਸੁਰਤੀ** - ਉਹ ਸੂਖਮ ਤੇ ਸੁਰੀਲੀ ਆਵਾਜ਼ ਜੋ ਕੰਨਾਂ ਨੂੰ ਸਾਫ਼-ਸਾਫ਼ ਸੁਣਾਈ ਦੇਵੇ ਅਤੇ ਜਿਸ ਤੇ ਬਹੁਤ ਘਟ ਠਹਿਰਾਉ ਹੋਵੇ। ਸੰਗੀਤ ਦੇ ਵਿਦਵਾਨਾਂ ਨੇ ਇਕ ਸਪਤਕ ਵਿਚ ਬਾਈ ਸੁਰਤੀਆਂ ਮੰਨੀਆਂ ਹਨ ਅਤੇ ਇਨ੍ਹਾਂ ਨੂੰ ਵੀਣਾ ਜਾਂ ਸਾਰੰਗੀ ਸਾਜ਼ ਤੇ ਵਜਾਇਆ ਜਾ ਸਕਦਾ ਹੈ।

**ਸੁਰ** – ਉਹ ਮਨੋਹਰ ਆਵਾਜ਼ ਜਿਸ ਨੂੰ ਸੁਣ ਕੇ ਮਨ ਪ੍ਰਸੰਨ ਹੋਵੇ ਤੇ ਸੰਗੀਤ ਵਿਚ ਕੰਮ ਆਵੇ, ਇਨ੍ਹਾਂ ਸੁਰਤੀਆਂ ਉਤੇ ਹੀ ਸੱਤ ਸੁਰ ਕਾਇਮ ਕੀਤੇ ਗਏ ਹਨ। ਭਾਵ ਗਾਉਣ ਜਾਂ ਵਜਾਉਣ ਸਮੇਂ ਕਿਸੇ ਥਾਂ ਕੁਝ ਦੇਰ ਠਹਿਰਨ ਨਾਲ ਸੁਰਤੀ ਹੀ ਸੁਰ ਹੋ ਜਾਵੇਗੀ, ਇਹੋ ਸੰਗੀਤ ਸ਼ਾਸਤ੍ਰ ਦਾ ਨਿਯਮ ਹੈ।

**ਸਪਤਕ** – ਸਾ, ਰੇ, ਗਾ, ਮਾ, ਪਾ, ਧਾ ਤੇ ਨੀ–ਇਨ੍ਹਾਂ ਸੱਤੇ ਸੁਰਾਂ ਨੂੰ ਇਕ ਸਪਤਕ ਕਹਿੰਦੇ ਹਨ। ਇਸ ਦੇ ਤਿੰਨ ਭੇਦ ਹਨ–ਮੰਦ੍ਰ ਸਪਤਕ, ਮੱਧ ਸਪਤਕ ਤੇ ਤਾਰ ਸਪਤਕ।

**ਮੰਦ੍ਰ ਸਪਤਕ** – ਇਹ ਪਹਿਲਾ ਤੇ ਹੇਠਲਾ ਸਪਤਕ ਹੈ, ਇਸ ਦਾ ਆਵਾਜ਼ ਬਹੁਤ ਹੌਲਾ, ਗੰਭੀਰ ਤੇ ਧੀਮਾ ਹੁੰਦਾ ਹੈ। ਇਸ ਦੀਆਂ ਸੁਰਾਂ ਦੇ ਹੇਠਾਂ ਬਿੰਦੀ ਦਾ ਚਿੰਨ੍ਹ ਹੁੰਦਾ ਹੈ। ਜਿਵੇਂ ਸ਼ਾ ਰ਼ੇ ਗ਼ਾ ਮ਼ਾ ਆਦਿ। ਆਵਾਜ਼ ਸੁਰੀਲੀ ਕਰਨ ਲਈ ਗਾਇਕ ਇਸੇ ਸਪਤਕ ਤੇ ਸੁਰ–ਅਭਿਆਸ ਕਰਦੇ ਹਨ।

**ਮੱਧ ਸਪਤਕ** – ਇਸ ਦੀ ਆਵਾਜ਼ ਨਾ ਬਹੁਤ ਹੌਲੀ ਤੇ ਨਾ ਬਹੁਤ ਉੱਚੀ ਹੁੰਦੀ ਹੈ। ਆਦਮੀ ਆਮ ਗਲ–ਬਾਦ ਇਸੇ ਸਪਤਕ ਵਿਚ ਕਰਦੇ ਹਨ। ਸੰਗੀਤਮਈ ਤਰਜ਼ਾਂ (ਟਿਯੂਨਾਂ) ਇਸੇ ਸਪਤਕ ਨੂੰ ਆਧਾਰ ਮੰਨ ਕੇ ਲਿਖਦੇ ਹਨ। ਇਸੇ ਲਈ ਇਸ ਦੀਆਂ ਸੁਰਾਂ ਤੇ ਬਿੰਦੀ ਦਾ ਚਿੰਨ੍ਹ ਨਹੀਂ ਹੁੰਦਾ।

**ਤਾਰ ਸਪਤਕ** – ਇਸ ਦੀ ਆਵਾਜ਼ ਬਹੁਤ ਉੱਚੀ (ਤੇਜ਼) ਹੁੰਦੀ ਹੈ। ਭਾਵ ਮੱਧ ਸਪਤਕ ਤੋਂ ਦੁਗਣੀ ਉੱਚੀ। ਇਨ੍ਹਾਂ ਸੁਰਾਂ ਦਾ ਉਚਾਰਨ ਤਾਲੂ ਤੋਂ ਹੁੰਦਾ ਹੈ ਅਤੇ ਤਾਰ ਦੇ ਸਾਜ਼ ਇਸੇ ਸਪਤਕ ਤੇ ਸੁਰ ਹੋਣ ਕਾਰਣ ਇਸ ਨੂੰ ਤਾਰ ਸ੍ਪਤਕ ਆਖਦੇ ਹਨ। ਇਸ ਦੀਆਂ ਸੁਰਾਂ ਉਤੇ ਬਿੰਦੀ ਦਾ ਚਿੰਨ੍ਹ ਹੁੰਦਾ ਹੈ। ਜਿਵੇਂ ਸਂ ਰਂ ਗਂ ਆਦਿ।

**ਅਚਲ ਸੁਰ** – ਜੋ ਸੁਰ ਆਪਣੀ ਥਾਂ ਤੇ ਕਾਇਮ ਰਹੇ। ਭਾਵ ਉੱਚਾ–ਨੀਵਾਂ ਨਾ ਹੋਵੇ ਉਸ ਨੂੰ ਅਵਿਕਾਰੀ ਜਾਂ ਅਚਲ ਸੁਰ ਕਹਿੰਦੇ ਹਨ। ਐਸੇ ਸੁਰ ਕੇਵਲ ਦੋ ਹਨ, ਸਾ ਤੇ ਪਾ, ਇਨ੍ਹਾਂ ਨੂੰ ਖੜਜ ਤੇ ਪੰਚਮ ਕਹਿੰਦੇ ਹਨ।

**ਚਲ ਸੁਰ** – ਉਹ ਸੁਰ ਜੋ ਆਪਣੀ ਥਾਂ ਬਦਲੇ (ਹਿਲੇ) ਅਥਵਾ ਚੜ੍ਹੇ ਜਾਂ ਉਤਰੈ ਉਸ ਨੂੰ ਵਿਕਾਰੀ ਜਾਂ ਚਲ ਸੁਰ ਕਹਿੰਦੇ ਹਨ। ਐਸੇ ਪੰਜ ਸੁਰ ਹਨ–ਰਿਖਭ, ਗੰਧਾਰ, ਧੈਵਤ ਤੇ ਨਿਖਾਦ ਜਦੋਂ ਆਪਣੀ ਥਾਂ ਤੋਂ ਹਿਲਦੇ ਹਨ ਤਾਂ ਉਨ੍ਹਾਂ ਦਾ ਆਵਾਜ਼ ਨੀਵਾਂ ਹੋ ਜਾਂਦਾ ਹੈ। ਭਾਵ ਉਹ ਸ਼ੁੱਧ (ਤੀਵਰ) ਤੋਂ ਕੋਮਲ ਹੋ ਜਾਂਦੇ ਹਨ ਅਤੇ ਮਧਮ ਸੁਰ ਉਤਰਨ ਦੀ ਥਾਂ ਚੜ੍ਹ ਜਾਂਦਾ ਹੈ, ਇਸੇ ਲਈ ਉਸ ਦਾ ਚਿੰਨ੍ਹ ਬਾਕੀ ਸੁਰਾਂ ਤੋਂ ਵੱਖਰਾ ਹੈ। ਜਿਵੇਂ ਰੁ ਗੁ ਧੁ ਨੁ, ਇਨ੍ਹਾਂ ਕੋਮਲ ਸੁਰਾਂ ਦੇ ਹੇਠਾਂ ਤਾਂ ਇਕ ਛੋਟੀ ਲਕੀਰ ਦਾ ਚਿੰਨ੍ਹ ਹੁੰਦਾ, ਪਰ ਮੱਧਮ ਤੀਵਰ ਦੇ ਉਤੇ ਇੰਜ (ਮੇ) ਖੜੀ ਡੰਡੀ ਲਾਈ ਜਾਂਦੀ ਹੈ। ਇਕ ਸਪਤਕ ਵਿਚ ਚੱਲ–ਅਚਲ ਕੁੱਲ ਬਾਰਾਂ ਸੁਰ ਐਸੇ ਹੁੰਦੇ ਹਨ ਜਿਨ੍ਹਾਂ ਤੇ ਨੁਟੇਸ਼ਨ ਕਰਨ ਸਮੇਂ ਨਿਸ਼ਾਨ ਦਿਤੇ ਜਾਂਦੇ ਹਨ। ਉਂਜ ਕੋਮਲ ਅਤੀ ਕੋਮਲ ਸੁਰ ਵੀ ਹੁੰਦੇ ਹਨ, ਪਰ ਉਨ੍ਹਾਂ ਤੇ ਚਿੰਨ੍ਹ ਲਾਉਣੇ ਮੁਸ਼ਕਲ ਹਨ। ਇਸ ਲਈ ਉਨ੍ਹਾਂ ਬਾਰੇ ਲਿਖਣ ਦੀ ਲੋੜ ਨਹੀਂ।

**ਵਾਦੀ ਸੁਰ** – ਇਹ ਰਾਗ ਦਾ ਮੁਖੀ ਸੁਰ ਹੁੰਦਾ ਹੈ। ਇਸ ਨੂੰ ਇਕ ਰਾਜੇ ਦੇ ਬਰਾਬਰ ਸਮਝੋ। ਜਿਵੇਂ ਕਿਸੇ ਰਾਜ ਵਿਚ ਰਾਜੇ ਦਾ ਹੋਣਾ ਜ਼ਰੂਰੀ ਹੈ, ਤਿਵੇਂ ਹਰ ਰਾਗ ਵਿਚ ਵਾਦੀ ਸੁਰ ਦਾ ਹੋਣਾ ਵੀ ਜ਼ਰੂਰੀ ਹੈ।

**ਸੰਵਾਦੀ ਸੁਰ** – ਜਿਹੜਾ ਰਾਗ ਵਿਚ ਵਾਦੀ ਸੁਰ ਤੋਂ ਘੱਟ ਅਤੇ ਬਾਕੀ ਸੁਰਾਂ ਨਾਲੋਂ ਵੱਧ ਲਗੇ, ਉਸ ਨੂੰ ਸੰਵਾਦੀ ਸੁਰ ਕਹਿੰਦੇ ਹਨ। ਰਾਗ ਵਿਚ ਇਸ ਦਾ ਦਰਜਾ ਵਜ਼ੀਰ ਦੇ ਬਰਾਬਰ ਸਮਝੋ।

ਇਹ ਵਾਦੀ ਸੁਰ ਦਾ ਸੰਵਾਦ ਸੁਰ ਹੈ। ਜਿਵੇਂ- ਸ ਮ, ਸ ਪ, ਰ ਪ, ਰ ਧ, ਗ ਧ ਜਾਂ ਗ ਨ ਇਹੋ ਸੁਰ ਇਕ ਦੂਜੇ ਦੇ ਵਾਦੀ-ਸੰਵਾਦੀ ਸੁਰ ਮੰਨੇ ਜਾਂਦੇ ਹਨ।

**ਅਨੁਵਾਦੀ** – ਰਾਗ ਵਿਚ ਵਾਦੀ-ਸੰਵਾਦੀ ਸੁਰ ਛੱਡ ਕੇ ਬਾਕੀ ਅਨੁਵਾਦੀ ਸੁਰ ਮੰਨੇ ਜਾਂਦੇ ਹਨ। ਭਾਵ ਰਾਗ ਦਾ ਰੂਪ ਬਨਾਉਣ ਲਈ ਵਾਦੀ-ਸੰਵਾਦੀ ਸੁਰਾਂ ਦਾ ਸਾਥ ਦੇਣ ਵਾਲੇ ਸੁਰ, ਇਨ੍ਹਾਂ ਨੂੰ ਰਾਜੇ ਦੇ ਸਲਾਹਕਾਰ ਸਮਝੋ।

**ਵਿਵਾਦੀ** – ਜਿਸ ਦੇ ਲਾਉਣ ਨਾਲ ਰਾਗ ਦੀ ਸ਼ਕਲ ਬਿਗੜੇ। ਭਾਵ ਰਾਗ ਦਾ ਰੂਪ ਨਸ਼ਟ ਕਰਨ ਵਾਲਾ ਸੁਰ। ਇਸ ਨੂੰ ਵਿਵਰਜਤ ਸੁਰ ਕਹਿੰਦੇ ਹਨ।

ਪ੍ਰਾਚੀਨ ਸੰਗੀਤ ਸ਼ਾਸਤ੍ਰਾਂ ਵਿਚ ਇਨ੍ਹਾਂ ਦੀ ਥਾਂ ਸੱਤ ਪ੍ਰਕਾਰ ਦੇ ਸੁਰ ਲਿਖੇ ਹਨ। ਜਿਵੇਂ-ਗ੍ਰਹਿ, ਅੰਸ, ਨਿਆਸ, ਅਪਨਿਆਸ ਆਦਿ। ਪਰ ਅਜ ਕਲ ਇਨ੍ਹਾਂ ਦੀ ਵਰਤੋਂ ਨਾ ਹੋਣ ਕਾਰਣ ਇਨ੍ਹਾਂ ਬਾਰੇ ਲਿਖਣ ਦੀ ਲੋੜ ਨਹੀਂ।

**ਪੂਰਵਾਂਗ-ਉਤਾਂਗ** – ਪੂਰਬ ਦਾ ਅਰਥ ਹੈ ਪਹਿਲਾਂ। ਭਾਵ ਇਕੋ ਸਪਤਕ ਦੀਆਂ ਸੁਰਾਂ ਨੂੰ ਜੇ ਦੋ ਭਾਗਾਂ ਵਿਚ ਵੰਡਿਆ ਜਾਵੇ ਤਾਂ ਸਾ, ਰੇ, ਗਾ, ਮਾ, ਇਹ ਪਹਿਲਾ ਭਾਗ ਹੋਇਆ ਅਤੇ ਪਾ, ਧਾ, ਨੀ, ਸਾਂ, ਇਹ ਦੂਜਾ ਭਾਗ। ਇੰਜ ਖੜਜ ਤੋਂ ਮੱਧਮ ਤਕ ਪੂਰਵਾਂਗ ਤੇ ਪੰਚਮ ਤੋਂ ਤਾਰ ਸਪਤਕ ਦੇ ਖੜਜ ਤਕ ਨੂੰ ਉਤ੍ਰਾਂਗ ਕਹਿੰਦੇ ਹਨ।

**ਪੂਰਵਾਂਗ ਵਾਦੀ** – ਜਿਸ ਰਾਗ ਦਾ ਵਾਦੀ ਸੁਰ ਪਹਿਲੇ ਹਿਸੇ ਚੋਂ ਹੋਵੇ ਉਸ ਰਾਗ ਨੂੰ ਪੂਰਵਾਂਗ ਵਾਦੀ ਜਾਂ ਪੂਰਵਾਂਗ ਪ੍ਰਧਾਨ ਰਾਗ ਕਹਿੰਦੇ ਹਨ। ਜਿਵੇਂ-ਰਾਗ ਦਰਬਾਰੀ, ਪੂਰੀਆ, ਮੀਆਂ-ਮਲ੍ਹਾਰ ਆਦਿ।

**ਉਤ੍ਰਾਂਗ ਵਾਦੀ** – ਜਿਸ ਰਾਗ ਦਾ ਵਾਦੀ ਸੁਰ ਦੂਜੇ ਹਿਸੇ ਵਿਚੋਂ ਹੋਵੇ ਉਸ ਨੂੰ ਉਤ੍ਰਾਂਗ ਵਾਦੀ ਜਾਂ ਉਤ੍ਰਾਂਗ ਪ੍ਰਧਾਨ ਰਾਗ ਕਹਿੰਦੇ ਹਨ। ਜਿਵੇਂ-ਰਾਗ ਬਹਾਰ, ਅਡਾਨਾ, ਸੋਹਨੀ ਆਦਿ। ਉਂਜ ਸਾਧਾਰਨ ਤੌਰ ਤੇ ਸਮਝਣ ਲਈ ਪੂਰਵਾਂਗ ਵਾਦੀ ਰਾਗ ਦਿਨ ਦੇ ਬਾਰਾਂ ਵਜੇ ਤੋਂ ਲੈ ਕੇ ਰਾਤੀਂ ਬਾਰਾਂ ਵਜੇ ਤਕ ਗਾਏ-ਵਜਾਏ ਜਾਂਦੇ ਹਨ ਅਤੇ ਉਤ੍ਰਾਂਗ ਵਾਦੀ ਰਾਗ, ਰਾਤੀਂ ਬਾਰਾਂ ਤੋਂ ਦਿਨ ਦੇ ਬਾਰਾਂ ਵਜੇ ਤਕ ਗਾਏ ਜਾਂਦੇ ਹਨ।

**ਠਾਠ** – ਜਿਵੇਂ ਸੁਰਤੀਆਂ ਤੋਂ ਸੁਰ ਅਤੇ ਸੁਰਾਂ ਤੋਂ ਸਪਤਕ, ਜਿਸ ਵਿਚ ਕੋਮਲ-ਤੀਵਰ

ਮਿਲ ਕੇ ਬਾਰਾਂ ਸੁਰ ਬਣਦੇ ਹਨ। ਤਿਵੇਂ ਇਨ੍ਹਾਂ ਬਾਰਾਂ ਤੋਂ ਠਾਠ ਅਤੇ ਠਾਠ ਤੋਂ ਅਗੋਂ ਰਾਗ ਬਣਾਏ ਜਾਂਦੇ ਹਨ।

## ਠਾਠ ਵਿਚ ਹੇਠ ਲਿਖੀਆਂ ਗੱਲਾਂ ਦਾ ਹੋਣਾ ਜ਼ਰੂਰੀ ਹੈ।

੧. ਠਾਠ ਵਿਚ ਸੱਤ ਸੁਰਾਂ ਦਾ ਹੋਣਾ ਜ਼ਰੂਰੀ ਹੈ। ਇਸ ਤੋਂ ਘੱਟ ਸੁਰਾਂ ਦਾ ਕੋਈ ਠਾਠ ਨਹੀਂ ਹੋ ਸਕਦਾ।

੨: ਠਾਠ ਵਿਚ ਸਾ, ਰੇ, ਗਾ, ਮਾ, ਪਾ, ਧਾ. ਨੀ, ਸੱਤੇ ਸੁਰ ਨੰਬਰਵਾਰ ਹੋਣੇ ਜ਼ਰੂਰੀ ਹਨ। ਭਾਵ ਸੁਰਾਂ ਦਾ ਕਰਮਵਾਰ ਹੋਣਾ ਜ਼ਰੂਰੀ ਹੈ ਅਤੇ ਇਕੋ ਨਾਮ ਦੇ ਦੋ ਸੁਰ ਨਹੀਂ ਹੋਣੇ ਚਾਹੀਦੇ।

੩. ਠਾਠ ਵਿਚ ਆਰੋਹ ਦਾ ਹੋਣਾ ਜ਼ਰੂਰੀ ਹੈ, ਕਿਉਂਕਿ ਸੱਤੇ ਸੁਰ 'ਸਾ ਤੋਂ ਨੀ' ਤਕ ਨੰਬਰਵਾਰ ਜਾਂਦੇ ਹਨ, ਇਸੇ ਲਈ ਠਾਠ ਵਿਚ ਅਵਰੋਹ ਦੀ ਲੋੜ ਨਹੀਂ। ਹਾਂ, ਰਾਗ ਵਿਚ ਆਰੋਹ-ਅਵਰੋਹ ਦਾ ਹੋਣਾ ਜ਼ਰੂਰੀ ਹੈ।

ਉੱਤਰੀ ਭਾਰਤੀ ਸੰਗੀਤ ਗ੍ਰੰਥਾਂ ਵਿਚ ੩੬ ਠਾਠ ਲਿਖੇ ਹਨ, ਉਨ੍ਹਾਂ ਵਿਚੋਂ ਦਸ ਠਾਠ ਐਸੇ ਚੁਣੇ ਗਏ ਜਿਨ੍ਹਾਂ ਤੋਂ ਲਗ-ਭਗ ਸਾਰੇ ਰਾਗ ਬਣਾਏ ਜਾ ਸਕਦੇ ਹਨ। ਉਹ ਦਸ ਠਾਠ ਇਹ ਹਨ-੧. ਬਿਲਾਵਲ, ੨. ਕਲਿਆਨ, ੩. ਖਮਾਜ, ੪. ਕਾਫੀ, ੫. ਆਸਾਵਰੀ, ੬. ਭੈਰਵੀ, ੭. ਟੋਡੀ, ੮. ਭੈਰਉ, ੯. ਪੂਰਵੀ ਤੇ ੧੦. ਮਾਰਵਾ।

**ਆਰੋਹ-ਅਵਰੋਹ** - ਇਸ ਦਾ ਅਰਥ ਹੈ ਚੜ੍ਹਾਈ ਤੇ ਉਤਰਾਈ। ਭਾਵ ਜਦੋਂ ਗਾਉਣ ਵਾਲਾ ਮੱਧ ਸਪਤਕ ਦੇ ਖੜਜ ਤੋਂ ਰੇ, ਗਾ, ਮਾ, ਪਾ, ਧਾ, ਨੀ ਸੁਰ ਗਾਉਂਦਾ-ਵਜਾਉਂਦਾ ਹੈ ਤਾਂ ਉਸ ਨੂੰ ਆਰੋਹ ਕਹਿੰਦੇ ਹਨ ਅਤੇ ਜਦੋਂ ਤਾਰ ਸਪਤਕ ਤੋਂ ਹੇਠਾਂ ਮੱਧ ਸਪਤਕ ਦੇ ਖੜਜ ਤੇ ਆਉਂਦਾ ਹੈ ਤਾਂ ਉਸ ਨੂੰ ਅਵਰੋਹ ਕਹਿੰਦੇ ਹਨ।

**ਰਾਗ** - ਸੰਗੀਤ ਸ਼ਾਸਤ੍ਰ ਅਨੁਸਾਰ ਗਾਉਣ-ਵਜਾਉਣ ਦੀ ਉਹ ਮਧੁਰ ਤੇ ਸੁੰਦਰ ਰਚਨਾ ਜਿਸ ਵਿਚ ਆਰੋਹ-ਅਵਰੋਹ, ਵਾਦੀ-ਸੰਵਾਦੀ, ਅਨਵਾਦੀ ਸੁਰ ਅਤੇ ਗਮਕ, ਮੀਂਡ ਆਦਿ ਹੋਣ, ਜਿਸ ਨੂੰ ਸੁਣ ਕੇ ਮਨ ਪ੍ਰਸੰਨ ਹੋਵੇ। ਉਂਜ ਰਾਗਾਂ ਦੀ ਉਤਪਤੀ ਠਾਠ ਤੋਂ ਹੁੰਦੀ ਹੈ, ਰਾਗ ਕਿਸੇ ਨਾ ਕਿਸੇ ਠਾਠ (ਮੇਲ) ਵਿਚ ਹੋਣਾ ਚਾਹੀਦਾ ਹੈ ਅਤੇ ਰਾਗ ਵਿਚ ਨਿਯਮ ਅਨੁਸਾਰ ਘਟੋ-ਘਟ ਪੰਜ ਸੁਰਾਂ ਦਾ ਹੋਣਾ ਜ਼ਰੂਰੀ ਹੈ, ਇਸ ਤੋਂ ਘੱਟ ਸੁਰਾਂ ਦਾ ਕੋਈ ਰਾਗ ਨਹੀਂ ਹੋ ਸਕਦਾ।

ਪ੍ਰਾਚੀਨ ਸੰਗੀਤ ਸ਼ਾਸਤ੍ਰਾਂ ਵਿਚ ਰਾਗਾਂ ਦੇ ਕਈ ਪ੍ਰਕਾਰ ਲਿਖੇ ਹਨ। ਜਿਵੇਂ-ਮਾਰਗ ਰਾਗ, ਦੇਸੀ ਰਾਗ, ਸੰਧੀ ਪ੍ਰਕਾਸ਼ ਰਾਗ, ਜਨਕ-ਜਨਯ ਰਾਗ, ਛਾਇਆ ਲਗ ਰਾਗ ਆਦਿ। ਪਰ ਇਨ੍ਹਾਂ ਬਾਰੇ ਇਥੇ ਲਿਖਣ ਦੀ ਲੋੜ ਨਹੀਂ, ਕਿਉਂਕਿ ਇਹ ਬਹੁਤ ਬਾਰੀਕ ਤੇ ਵਿਸਥਾਰ ਦਾ ਵਿਸ਼ਾ ਹੈ।

**ਜਾਤੀ –** ਰਾਗਾਂ ਦੀਆਂ ਤਿੰਨ ਮੁਖੀ ਜਾਤਾਂ ਹਨ–ਓਡਵ, ਖਾਡਵ ਤੇ ਸੰਪੂਰਣ। ਇਨ੍ਹਾਂ ਤਿੰਨਾਂ ਤੋਂ ਅਗੋਂ ਦੋ ਦੋ ਜਾਤਾਂ ਹੋਰ ਬਣਦੀਆਂ ਹਨ। ਇੰਜ ਕੁਲ ਨੌਂ ਜਾਤਾਂ ਤੋਂ ਸਾਰੇ ਰਾਗ ਬਣਾਏ ਜਾਂਦੇ ਹਨ।

**ਓਡਵ ਜਾਤੀ –** ਜਿਸ ਰਾਗ ਦੇ ਆਰੋਹ–ਅਵਰੋਹ ਵਿਚ ਪੰਜ ਸੁਰ ਲਗਦੇ ਹੋਣ।

**ਖਾਡਵ ਜਾਤੀ –** ਜਿਸ ਰਾਗ ਦੇ ਆਰੋਹ–ਅਵਰੋਹ ਵਿਚ ਛੇ ਸੁਰ ਲੱਗਣ।

**ਸੰਪੂਰਣ ਜਾਤੀ –** ਜਿਸ ਰਾਗ ਦੇ ਆਰੋਹ–ਅਵਰੋਹ ਵਿਚ ਸੱਤੇ ਸੁਰ ਲੱਗਣ। ਅਗੋਂ ਇਸੇ ਤਰ੍ਹਾਂ ਜਿਸ ਰਾਗ ਦੇ ਆਰੋਹ ਵਿਚ ਪੰਜ ਤੇ ਅਵਰੋਹ ਵਿਚ ਛੇ ਸੁਰ ਲੱਗਣ ਉਹ ਓਡਵ–ਖਾਡਵ ਜਾਤੀ। ਜਿਸ ਵਿਚ ਜਾਣ ਵੇਲੇ ਪੰਜ, ਆਣ ਵੇਲੇ ਸੱਤ ਉਹ ਓਡਵ–ਸੰਪੂਰਣ ਜਾਤੀ ਦਾ ਰਾਗ ਮੰਨਿਆ ਜਾਂਦਾ ਹੈ। ਬਾਕੀ ਜਾਤਾਂ ਵੀ ਇਸੇ ਹਿਸਾਬ ਨਾਲ ਬਣਦੀਆਂ ਹਨ। ਖਾਡਵ–ਖਾਡਵ, ਖਾਡਵ–ਓਡਵ, ਖਾਡਵ–ਸੰਪੂਰਣ ਆਦਿ।

ਸੰਗੀਤ ਸਿੱਖਣ ਵਾਲੇ ਵਿਦਿਆਰਥੀਆਂ ਦੀ ਜਾਣਕਾਰੀ ਲਈ ਸੰਖੇਪ ਵਿਚ ਕੁਝ ਸੰਗੀਤ ਸ਼ਾਸਤ੍ਰ ਦੇ ਨਿਯਮ ਇਥੇ ਲਿਖ ਦਿਤੇ ਹਨ, ਤਾਂ ਜੋ ਗਾਉਣ–ਵਜਾਉਣ ਵੇਲੇ ਆਪ ਜੀ ਨੂੰ ਇਨ੍ਹਾਂ ਨਿੱਕੀਆਂ ਤੇ ਬਾਰੀਕ ਗੱਲਾਂ ਦਾ ਵੀ ਧਿਆਨ ਰਹੇ। ਆਸ ਹੈ ਆਪ ਇਨ੍ਹਾਂ ਤੋਂ ਪੂਰਾ ਲਾਭ ਪ੍ਰਾਪਤ ਕਰੋਗੇ।

# ਅਲੰਕਾਰ-ਪਲਟੇ

ਕੀਰਤਨ ਸਿੱਖਣ ਵਾਲੇ ਵਿਦਿਆਰਥੀਆਂ ਨੂੰ ਚਾਹੀਦਾ ਹੈ ਕਿ ਉਹ ਰਾਗ ਦੀਆਂ ਤਾਲ-ਬੱਧ ਸ਼ਬਦ-ਰੀਤਾਂ ਨੂੰ ਯਾਦ ਕਰਨ ਤੋਂ ਪਹਿਲਾਂ ਹੇਠ ਲਿਖੇ ਅਲੰਕਾਰ-ਪਲਟੇ, (ਸਰਗਮਾਂ) ਨੂੰ ਹਾਰਮੋਨੀਅਮ ਉੱਤੇ ਚੰਗੀ ਤਰ੍ਹਾਂ ਬੈਠਵੀਂ ਲਯ ਵਿਚ ਵਜਾਉਣ। ਇੰਜ ਅਭਿਆਸ ਕਰਨ ਨਾਲ ਆਵਾਜ਼ (ਗਲਾ) ਬਾਜੇ ਦੀਆਂ ਸੁਰਾਂ ਨਾਲ ਸਹਿਜੇ-ਸਹਿਜੇ ਮਿਲ ਜਾਵੇਗਾ ਅਤੇ ਸ਼ਬਦ-ਰੀਤ (ਟਿਯੂਨ) ਕੰਠ ਕਰਨ ਵੇਲੇ ਆਵਾਜ਼ ਬੇਸੁਰਾ ਨਹੀਂ ਹੋਵੇਗਾ।

੧. ਸਾ ਰੇ ਗਾ ਮਾ ਪਾ ਧਾ ਨੀ ਸਂ

ਸਂ ਨੀ ਧਾ ਪਾ ਮਾ ਗਾ ਰੇ ਸਾ

੨. ਸਰ ਗ, ਰਗ ਮ, ਗਮ ਪ, ਮਪ ਧ, ਪਧ ਨ, ਧਨ ਸਂ,

ਸਂਨ ਧ, ਨਧ ਪ, ਧਪ ਮ, ਪਮ ਗ, ਮਗ ਰ, ਗਰ ਸ।

੩. ਸਰ ਸਰ ਗ, ਰਗ ਰਗ ਮ, ਗਮ ਗਮ ਪ, ਮਪ ਮਪ ਧ, ਪਧ ਪਧ ਨ, ਧਨ ਧਨ ਸਂ,

ਸਂਨ ਸਂਨ ਧ, ਨਧ ਨਧ ਪ, ਧਪ ਧਪ ਮ, ਪਮ ਪਮ ਗ, ਮਗ ਮਗ ਰ, ਗਰ ਗਰ ਸ।

੪. ਸਰ ਗਮ, ਰਗ ਮਪ, ਗਮ ਪਧ, ਮਪ ਧਨ, ਪਧ ਨਸਂ, ਸਂਨ ਧਪ, ਨਧ ਪਮ, ਧਪ ਮਗ, ਪਮ ਗਰ, ਮਗ ਰਸ।

੫. ਸਰ ਗਰ, ਰਗ ਮਗ, ਗਮ ਪਮ, ਮਪ ਧਪ, ਪਧ ਨਧ, ਧਨ ਸਂਨ, ਨਸਂ ਰਂਸਂ,

ਸਂਨ ਧਨ, ਨਧ ਪਧ, ਧਪ ਮਪ, ਪਮ ਗਮ, ਮਗ ਰਗ, ਗਰ ਸਰ, ਰਸ ਨ਼ਸ।

੬. ਸਨ਼ ਰਸ, ਗਰ ਮਗ, ਪਮ ਧਪ, ਨਧ ਸਂਨ, ਰਂਸਂ ਗਂਰਂ, ਸਂਨ ਰਂਸਂ, ਨਧ ਸਂਨ, ਧਪ ਨਧ, ਪਮ ਧਪ, ਮਗ ਪਮ, ਗਰ ਮਗ, ਰਸ ਗਰ।

**ਨੋਟ:**– ਇਨ੍ਹਾਂ ਸਰਗਮਾਂ ਨੂੰ ਕੰਠ ਕਰਨ ਤੋਂ ਬਾਦ੍ਹ ਚਾਰ ਮਾਤ੍ਰੇ ਦਾ ਕਹਿਰਵਾ (ਠੇਕਾ) ਜੋੜੀ ਵਾਲੇ ਤੋਂ ਬਜਵਾਓ ਅਤੇ ਸੁਰ-ਤਾਲ ਵਿਚ ਧਿਆਨ ਨਾਲ ਸੁਰ-ਅਭਿਆਸ ਕਰੋ। ਜਦੋਂ ਲਯ ਦਾ ਗਿਆਨ ਹੋ ਜਾਵੇ ਤਾਂ ਅਗੋਂ ਸ਼ਬਦ-ਰੀਤਾਂ ਨੂੰ ਸੁਰ-ਲਿਪੀ ਅਨੁਸਾਰ ਯਾਦ ਕਰ ਕੇ ਗਾਓ।

# ਰਾਗ ਬਿਲਾਵਲ

**ਇਹ ਬਿਲਾਵਲ ਠਾਟ ਦਾ ਹੀ ਰਾਗ ਹੈ। ਇਸ ਦੀ ਜਾਤੀ ਸੰਪੂਰਣ-ਸੰਪੂਰਣ, ਵਾਦੀ ਧੈਵਤ, ਸੰਵਾਦੀ ਗੰਧਾਰ ਅਤੇ ਗਾਉਣ ਦਾ ਸਮਾਂ ਦਿਨ ਦਾ ਪਹਿਲਾ ਪਹਿਰ ਹੈ। ਇਸ ਦੇ ਆਰੋਹ ਵਿਚ ਅਕਸਰ ਮੱਧਮ ਛੱਡ ਦਿੱਤਾ ਜਾਂਦਾ ਹੈ ਅਤੇ ਅਵਰੋਹ ਵਿਚ ਕੋਮਲ ਨਿਖਾਦ ਦਾ ਪ੍ਰਯੋਗ ਕਰਦੇ ਹਨ। ਇਸ ਨੂੰ 'ਅਲਹੀਯਾ ਬਿਲਾਵਲ'** ਭੀ ਆਖਦੇ ਹਨ।

ਆਰੋਹ – ਸ, ਗ, ਰ ਗ, ਪ ਨ ਧ, ਨ ਸਂ।

ਅਵਰੋਹ – ਸਂ, ਨ ਧ ਪ, ਧਨੁਧਪ·ਮਗ, ਮ ਰ ਸ।

## ੧. ਰਾਗ ਬਿਲਾਵਲ  ਤਿੰਨਤਾਲ (ਮੱਧਯ ਲਯ)

ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ।। ਸੁਖ ਉਪਜੇ ਬਾਜੇ ਅਨਹਦ ਤੂਰੇ।।੧।। ਰਹਾਉ।।
ਤਾਪ ਪਾਪ ਸੰਤਾਪ ਬਿਨਾਸੇ।। ਹਰਿ ਸਿਮਰਤ ਕਿਲ ਵਿਖ ਸਭ ਨਾਸੇ।।੧।।
ਅਨਦੁ ਕਰਹੁ ਮਿਲਿ ਸੁੰਦਰ ਨਾਰੀ।। ਗੁਰਿ ਨਾਨਕਿ ਮੇਰੀ ਪੈਜ ਸਵਾਰੀ।।੨।।

(ਬਿਲਾਵਲੁ ਮ:੫, ਪੰਨਾ ੮੦੬)

**ਅਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| o | | | | ੩ | | | | x | | | | ੨ | | | |
| – | ਗ | ਰ | ਮ | ਗ | ਰ | ਸ | ਸ | ਪ | ਪ | ਗਰ | ਗ | ਮ | ਪ | ਮ | ਗ |
| ਽ | ਸਾਂ | ਤ | ਪਾ | ਈ | ਽ | ਗੁ | ਰ | ਸ | ਤ | ਗੁ਽ | ਰ | ਪੂ | ਽ | ਰੇ | ਽ |
| – | ਪ | ਪ | ਧ | ਪਧ | ਨਸਂ | ਧ | ਪ | ਗ | ਮ | ਰ | ਗ | ਮ | ਪ | ਮ | ਗ |
| ਽ | ਸੁਖ | ਉ | ਪ | ਜੇ਽ | ਽਽ | ਵਾ | ਜੇ | ਅ | ਨ | ਹ | ਦ | ਤੂ | ਽ | ਰੇ | ਽ |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਪ | ਪ | ਪ | ਨ | ਧ | ਨ | – | ਸਂ | – | ਸਂ | ਸਂ | ਸਂ | ਰਂ | ਸਂ | – |
| | ਤਾ | ਪ | ਪਾ | ਽ | ਪ | ਸੰ | ਽ | ਤਾਂ | ਽ | ਪ | ਬਿ | ਨਾ | ਽ | ਸੇ | ਽ |
| – | ਸਂ | ਨ | ਸਂ | ਧ | ਨ | ਸਂ | ਰਂ | ਨ | ਸਂ | ਨ | ਸਂ | ਧ | ਨੁ | ਧ | ਪ |
| ਽ | ਹਰਿ | ਸਿ | ਮ | ਰ | ਤ | ਕਿ | ਲ | ਵਿ | ਖ | ਸ | ਭ | ਨਾ | ਽ | ਸੇ | ਽ |

ਸਾਂਤਿਪਾਈ.......... ਬਾਕੀ ਤੁਕਾਂ ਅੰਤਰੇ ਤੇ ਲਾਓ।

## ੨ ਰਾਗ ਬਿਲਾਵਲ ਤਿੰਨਤਾਲ (ਮੱਧਯ ਲਯ)

ਰਾਖਿ ਲੇਹੁ ਹਮ ਤੇ ਬਿਗਰੀ ।।
ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ ।।੧ ।। ਰਹਾਉ ।।
ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ ।।
ਜਿਨਹਿ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਰੀ ।।੧ ।।
ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ ।।
ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ ਖਬਰੀ ।।੨ ।।

(ਬਿਲਾਵਲੁ ਭ: ਕਬੀਰ ਜੀ, ਪੰਨਾ ੮੫੬)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੩ | | | | x | | | | 2 | | | | 0 | | | |
| ਪ | - | ਨਧ | ਨ | ਸਂ | - | ਸਂ | ਨ | ਸਂ | ਰਂ | ਸਂ | ਨ | ਧ | ਪ | ਮਗ | ਮਰ |
| ਰਾ | ऽ | ਖऽ | ਲੇ | ਹੁ | ऽ | ਹ | ਮ | ਤੇ | ऽ | ਬਿ | ਗ | ਰੀ | ऽ | ऽऽ | ऽऽ |
| ਗ | ਮ | ਪ | .ਗ | ਮ | ਗ | ਮ | ਰ | ਗਪ | ਧਨ̱ | ਧ | ਪ | ਮ | ਗ | ਮ | ਰ |
| ਸੀ | ऽ | ਲ | ਧ | ਰ | ਮ | ਜ | ਪ | ਭऽ | ਗऽ | ਤ | ਨ | ਕੀ | ऽ | ਨੀ | ऽ |
| ਸ | - | (ਗੁ)ਰ | ਗ | ਮ | ਰ | ਗ | ਮ | ਪ | ਪ | (ਨ)ਧ | ਨ | ਸਂਰਂ | ਸਂਨ | ਧਪ | ਮਗ |
| ਹਉ ऽ | | ਅ | ਭਿ | ਮ | ऽ | ਨ | ਟੇ | ऽ | ਢ | ਪ | ਗ | ਰੀऽ | ऽऽ | ऽऽ | ऽऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਪ | ਨਧ | ਨ | ਸਂ | ਸਂ | ਸਂ | - | ਸਂ | ਗਂਰਂ | ਗਂ | ਮਂ | ਗਂ | ਰਂ | ਸਂ | - |
| ਅ | ਮ | ਰऽ | ਜਾ | ऽ | ਨ | ਸੰ | ऽ | ਚੀ | ऽऽ | ਇ | ਹ | ਕਾ | ऽ | ਇਆ | ऽ |
| ਧ | ਪ | ਗਮ | ਰ | ਗ | ਪ | ਨਧ | ਨ | ਸਂ | ਸਂਰਂ | ਸਂਨ | ਧਪ | ਧਨ̱ | ਧਪ | ਮਗ | ਮਰ |
| ਇ | ਹ | ਮਿऽ | ਥਿ | ਆ | ऽ | ਕਾऽ | ऽ | ਚੀ | ऽऽ | ਗऽ | ਗऽ | ਰੀऽ | ऽऽ | ऽऽ | ऽऽ |

ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੩ ਰਾਗ ਬਿਲਾਵਲ ਤਾਲ–ਦਾਦਰਾ (ਮੱਧਯ ਲਯ)

ਭੂਲੇ ਮਾਰਗੁ ਜਿਨਹਿ ਬਤਾਇਆ ।। ਐਸਾ ਗੁਰੁ ਵਡਭਾਗੀ ਪਾਇਆ ।।੧ ।।
ਸਿਮਰਿ ਮਨਾ ਰਾਮ ਨਾਮੁ ਚਿਤਾਰੇ ।। ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ।।੧ ।।ਰਹਾਉ ।।

ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ।। ਬੰਧਨ ਕਾਟਿ ਮੁਕਤਿ ਗੁਰਿ ਕੀਨਾ ।।੨ ।।
ਦੁਖ ਸੁਖ ਕਰਤ ਜਨਮਿ ਫੁਨਿ ਮੂਆ ।। ਚਰਨ ਕਮਲ ਗੁਰਿ ਆਸ੍ਰਮੁ ਦੀਆ ।।੩ ।।
ਅਗਨਿ ਸਾਗਰ ਬੂਡਤ ਸੰਸਾਰਾ ।। ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ।।੪ ।।

(ਬਿਲਾਵਲੁ ਮ: ੫, ਪੰਨਾ ੮੦੩)

**ਅਸਥਾਈ**

| | | | | | | | | | | | |
|---|---|---|---|---|---|---|---|---|---|---|---|
| x | | | o | | | x | | | o | | |
| ਸ | ਸ | ਸਰ | ਸ਼ਨ | ਸ | ਸ | ਗਮ | ਪਧ | -ਧ | ਪਮੇ | ਪ | – |
| ਸਿਮ | ਰ | ਮਨ | ਨਾਨ | ਰਾ | ਮ | ਨਾਨ | ਮਨ | ਸੰਚਿ | ਤਾਨ | ਰੇ | ऽ |
| ਗਰ | ਰ | ਗ | ਗਮ | ਮਧ | ਪਪ | ਮਗ | ਮਗ | ਮਮ | ਰ | ਸ | – |
| ਬਸ | ਰ | ਹੋ | ਹਿਰ | ਦੈਨ | ਗੁਰ | ਚਨ | ਨਨ | ਸੰਪਿ | ਆ | ਰੇ | ऽ |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਪ | ਪ | – | ਨਧ | ਨ | ਨ | ਸਂ | ਸਂ | -ਨ | ਰਂਸਂ | ਸਂ | – |
| ਭੂ | ਲੇ | ऽ | ਮਾਨ | ਰ | ਗ | ਜਿ | ਨਹਿ | ऽਬ | ਤਾਨ | ਇਆ | ऽ |
| ਨ<br>ਧ | ਧ | ਨ | ਸਂ | ਰਂ | ਰਂਰਂ | ਸਂਨ | ਸਂ | -- | ਧਨੁ | ਧਪ | ਪਪ |
| ਐ | ਸਾ | ऽ | ਗੁ | ਰ | ਵਡ | ਭਾऽ | ਗੀ | ऽ | ਪਾऽ | ਇਆ | ਵਡ |
| ਮ<br>ਗ | ਗ | ਮ | ਰ | ਸ | – | | | | | | |
| ਭਾ | ਗੀ | ऽ | ਪਾ | ਇਆ | ऽ | ਸਿਮਰ.......... | ਬਾਕੀ ਤੁਕਾਂ ਅੰਤਰੇ ਤੇ ਲਾਓ। | | | | |

## ੪. ਰਾਗ ਬਿਲਾਵਲ     ਤਾਲ–ਸੂਲਫ਼ਾਕ (ਦਰੁੱਤਲਯ)

ਕਵਨ ਸੰਜੋਗ ਮਿਲਉ ਪ੍ਰਭ ਅਪਨੇ ।। ਪਲੁ ਪਲੁ ਨਿਮਖ ਸਦਾ ਹਰਿ ਜਪਨੇ ।।੧ ।।
ਚਰਨ ਕਮਲ ਪ੍ਰਭ ਕੇ ਨਿਤ ਧਿਆਵਉ ।। ਕਵਨ ਸੁਮਤਿ ਜਿਤੁ ਪ੍ਰੀਤਮੁ ਪਾਵਉ ।।੧ ।।ਰਹਾਉ ।।
ਐਸੀ ਕ੍ਰਿਪਾ ਕਰਹੁ ਪ੍ਰਭ ਮੇਰੇ ।। ਹਰਿ ਨਾਨਕ ਬਿਸਰੁ ਨ ਕਾਹੂ ਬੇਰੇ ।।੨ ।।

(ਬਿਲਾਵਲੁ ਮ: ੫, ਪੰਨਾ ੮੦੬)

## ਅਸਥਾਈ

| x | | 0 | | ੨ | | ੩ | | 0 | |
|---|---|---|---|---|---|---|---|---|---|
| ਸਂ | ਸਂ | ਨ ਧ | ਪ | ਮ | ਪ | ਮ | ਗ | – | ਮ |
| ਚ | ਰ | ਨ | ਕ | ਮ | ਲ | ਪ੍ਰ | ਭ | ੲ | ੲ |
| ਗ | ਰ | ਗ | ਮ | ਗ | ਰ | ਸ | – | – | – |
| ਕੇ | ੲ | ਨਿ | ਤ | ਧਿਆ | ੲ | ਵਉ | ੲ | ੲ | ੲ |
| ਸ | ਸ | ਨ਼ ਧ਼ | ਨ਼ | ਸ | ਰ | ਸ | ਸ | – | – |
| ਕ | ਵ | ਨ | ਸੁ | ਮ | ਤ | ਜਿ | ਤ | ੲ | ੲ |
| ਗ | ਮ | ਗ | ਰ | ਗਪ | – | ਨ | ਧ | ਨ | – |
| ਪ੍ਰੀ | ੲ | ਤ | ਮ | ਪਾੲ | ੲ | ਵਉ | ੲ | ੲ | ੲ |

## ਅੰਤਰਾ

| | | | | | | | | | |
|---|---|---|---|---|---|---|---|---|---|
| ਪ | ਪ | ਨ ਧ | ਨ | ਸਂ | – | ਸਂ | – | – | ਸਂ |
| ਕ | ਵ | ਨ | ਸੰ | ਜੋ | ੲ | ਗ | ੲ | ੲ | ਸ੍ਰਿ |
| ਧ | ਨ | ਸਂ | ਰਂ | ਸਂ | ਨ | ਸਂ | ਨ ਧ | – | ਪ |
| ਲਉ | ੲ | ਪ੍ਰ | ਭ | ਅ | ਪ | ਨੇ | ੲ | ੲ | ੲ |
| ਗ | ਪ | ਪ | ਪ | ਧ | ਨ਼ | ਧ | ਪ | – | ਪ |
| ਪ | ਲ | ਪ | ਲ | ਨਿ | ਮ | ਖ | ੲ | ੲ | ਸ |
| ਮ ਗ | – | ਗ | ਮ | ਰ | ਰ | ਸ | – | – | – |
| ਦਾ | ੲ | ਹ | ਰਿ | ਜ | ਪ | ਨੇ | ੲ | ੲ | ੲ |

ਬਾਕੀ ਤੁਕਾਂ ਅੰਤਰੇ ਤੇ ਲਾਓ



# ਰਾਗ ਆਸਾ

**ਇਸ ਰਾਗ ਦਾ ਠਾਟ ਬਿਲਾਵਲ, ਜਾਤੀ ਓਡਵ-ਸੰਪੂਰਣ, ਵਾਦੀ ਮੱਧਮ, ਸੰਵਾਦੀ ਖੜਜ ਅਤੇ ਗਾਉਣ ਦਾ ਸਮਾਂ ਰਾਤ ਦਾ ਚੌਥਾ ਪਹਿਰ (ਅੰਮ੍ਰਿਤ ਵੇਲਾ) ਹੈ। ਇਸ ਵਿਚ ਸ਼ੁੱਧ ਸੁਰਾਂ ਦਾ ਪ੍ਰਯੋਗ ਹੁੰਦਾ ਹੈ ਅਤੇ ਇਹ ਪੰਜਾਬ ਪ੍ਰਾਂਤ ਦਾ ਇਕ ਪ੍ਰਸਿੱਧ ਰਾਗ ਹੈ।**

**ਆਰੋਹ- ਸ, ਰ, ਮ, ਪ, ਧ, ਸਂ।**

**ਅਵਰੋਹ- ਸਂ ਨ ਧ, ਪ ਮ, ਗ ਰ ਸ।**

## ੧. ਰਾਗ ਆਸਾ ਤਿੰਨਤਾਲ (ਮੱਧਯ ਲਯ)

ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥੧॥
ਦਰਸਨ ਮਾਗਉ ਦੇਹਿ ਪਿਆਰੇ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ॥੧॥ਰਹਾਉ॥
ਜਾ ਕੈ ਨਿਕਟਿ ਨ ਆਵੈ ਕੋਈ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ॥੨॥
ਜੋ ਪ੍ਰਾਨੀ ਕਾਹੂ ਨ ਆਵਤ ਕਾਮ॥ ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ॥੩॥
ਸਾਧਸੰਗਿ ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ ਮੀਠੇ ਲਾਗੇ॥੪॥

(ਆਸਾ ਮ: ੫, ਪੰਨਾ ੩੮੬)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| o | | | | ੩ | | | | x | | | | ੨ | | | |
| ਗ<br>ਰ | ਰ | ਮ | ਮ | ਪ | - | ਪ | ਪਧ | ਸਂ | ਸਂ | - | ਰਂ | ਸਂਨ | ਧਪ | ਮਗ | ਰਸ |
| ਦ | ਰ | ਸ | ਨ | ਮਾ | ’ऽ | ਗਉ | ऽऽ | ਦੇ | ਹਿ | ऽ | ਪਿ | ਆऽ | ऽऽ | ਰੇऽ | ऽऽ |
| ਸਂ | ਸਂ | ਸਂ | ਰਂ | ਸਂ | ਨ | ਧ | ਪ | ਪ | ਧ | ਧ | ਪ | ਮ | ਗ | ਰਗ | ਰਸ |
| ਤੁ | ਮ | ਰੀ | ਸੇ | ਵ | ऽ | ਕਉ | ਨ | ਕਉ | ऽ | ਨ | ਨ | ਤਾ | ऽ | ਰੇऽ | ऽऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| • | ਪ | ਪ | ਪ | ਧ | ਧ | ਪ | ਧ | ਸਂ | - | ਸਂ | ਸਂ | ਸ | - | ਸਂ | - |
| • | ਜਿ | ਸ | ਨੀ | ऽ | ਚ | ਕਉ | ऽ | ਕੋ | ऽ | ਈ | ਨ | ਜਾ | ऽ | ਨੈ | ऽ |
| • | ਧ | ਸਂ | ਸਂ | ਰਂ | ਰਂ | ਰਂ | ਰਂ | ਸਂ | ਰਂ | ਗਂ | ਰਂ | ਸਂ | ਨ | ਧਪ | ਮਗ |
| • | ਨਾ | ਮੰ | ਜ | ਪ | ਤ | ਉ | ਹੁ | ਚਹੁ | ऽ | ਕੁੰ | ਟ | ਮਾ | ऽ | ਨੈऽ | ऽऽ |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੨. ਰਾਗ ਆਸਾ ਤਿੰਨਤਾਲ (ਮੱਧਯ ਲਯ)

ਹਰਿ ਕਾ ਨਾਮੁ ਰਿਦੈ ਨਿਤ ਧਿਆਈ ।। ਸੰਗੀ ਸਾਥੀ ਸਗਲ ਤਰਾਈ ।।੧ ।।
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ।। ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ ।।੧ ।ਰਹਾਉ ।।
ਤੇਰਾ ਕੀਆ ਮੀਠਾ ਲਾਗੈ ।। ਹਰਿ ਨਾਮੁ ਪਦਾਰਥੁ ਨਾਨਕ ਮਾਂਗੈ ।।੨ ।।

(ਆਸਾ ਮ: ੫. ਪੰਨ ੩੯੪)

### ਅਸਥਾਈ

| ੩ | | | | x | | | | ੨ | | | | ੦ | | | |
|---|---|---|---|---|---|---|---|---|---|---|---|---|---|---|---|
| | | | | ਗ | | | | | | | | | | | |
| ਗਰ ਗ | | ਰਸ | ਸ | ਰ | - | ਮ | ਮ | ਪ | - | ਧ | ਰ́ | ਸ́ | ਨ | ਧ | ਪ |
| ਗੁऽ | ਰ | ਮੇऽ | ਰੈ | ਸੰ | ऽ | ਗ | ਸ | ਦਾ | ऽ | ਹੈ | ऽ | ਨਾ | ऽ | ਲੇ | ऽ |
| | | | | ਗ | | | | | | | | | | | |
| ਮਗਰਰਗ | | ਰਸ | ਸ | ਰ | - | ਮ | ਮ | ਪ | - | ਧ | ਰ́ | ਸ́ | ਨ | ਧ | ਪ |
| ਗੁऽ | ਰऽ | ਮੇऽ | ਰੈ | ਸੰ | ऽ | ਗ | ਸ | ਦਾ | ऽ | ਹੈ | ऽ | ਨਾ | ऽ | ਲੇ | ऽ |
| ਪ | ਧ | ਪ | ਨ | ਧ | ਪ | ਮ | ਗ | ਰ | ਗ | ਰ | ਮ | ਗ | ਰ | ਸ | - |
| ਸਿ | ਮ | ਰ | ਸਿ | ਮ | ਰ | ਤਿ | ਸ | ਸ | ਦਾ | ऽ | ਸ | ਮਾ | ऽ | ਲੇ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਪ | ਪ | ਧ | ਸ́ | - | ਸ́ | ਸ́ | ਰ́ | ਸ́ | ਗ́ | ਰ́ | ਸ́ | ਨ | ਧ | ਪ |
| ਹ | ਰਿ | ਕਾ | ऽ | ਨਾ | ऽ | ਮ | ਰਿ | ਦੈ | ऽ | ਨਿ | ਤ | ਧਿਆ | ऽ | ਈ | ऽ |
| ਪ | ਧ | ਧ | ਰ́ | ਸ́ | ਨ | ਧ | ਪ | ਪ | ਧ | ਧ | ਪ | ਮ | ਗ | ਰ | ਸ |
| ਸੰ | ऽ | ਗੀ | ऽ | ਸਾ | ऽ | ਥੀ | ऽ | ਸ | ਗ | ਲ | ਤ | ਰਾ | ऽ | ਈ | ऽ |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੩. ਰਾਗ ਆਸਾ ਤਾਲ ਦਾਦਰਾ (ਮੱਧਯ ਲਯ)

ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ ।।
ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ।।੧ ।।
ਤੁਮਰੀ ਓਟ ਤੁਮਾਰੀ ਆਸਾ ।।
ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ ।।੧ ।ਰਹਾਉ ।।
ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ।।
ਨਾਨਕ ਕੇ ਸੁਖਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ।।੨ ।।

(ਆਸਾ ਮ: ੫. ਪੰਨਾ ੩੭੮)

### ਅਸਥਾਈ

| | | | | | | | | | | | |
|---|---|---|---|---|---|---|---|---|---|---|---|
| x | | | o | | | x | | | o | | |
| ਸ | ਸ | - | ਰ | ਸ | ਸ | ਰ | ਮ | - | ਪ | ਧ | - |
| ਤੁਮ | ਰੀ | ऽ | ਓ | ਟ | ਤੁ | ਮਾ | ਰੀ | ऽ | ਆ | ਸਾ | ऽ |
| ਪਧ | ਪ | ਮ | ਗ | ਰਸ | ਰ | ਗ | ਰ | ਸ | ਸ | ਸ | - |
| ਤੁਮ | ਰੀ | ऽ | ਓ | ਟऽ | ਤੁ | ਮਾ | ਰੀ | ऽ | ਆ | ਸਾ | ऽ |
| ਮ | ਮ | ਮ | ਮ | ਮ | ਮ | ਪ | ਪ | ਪ | ਧ | ਧ | ਧ |
| ਬੈ | ਠ | ਤ | ਉ | ਠ | ਤ | ਸੋ | ਵ | ਤ | ਜਾ | ਗ | ਤ |
| ਸਂ | ਸਂ | ਰਂ | ਸਂ | ਨ | ਧ | ਪ | ਧ | ਮ | ਪ | ਧ | - |
| ਵਿਸ | ਰ | ਨਾ | ਹੀ | ਤੂੰ | ऽ | ਸਾਂ | ਸ | ਗਿ | ਰਾ | ਸਾ | ऽ |
| ਪਧ | ਪ | ਮ | | | | | | | | | |
| ਤੁਮ | ਰੀ | ऽ | | | | | | | | | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪ | ਪ | ਧ | ਸਂ | ਸਂ | ਸਂ | ਸਂ | ਰਂ | ਗਂ | ਸਂ | ਸਂ | - |
| ਤੁਝ | ਬਿ | ਨ | ਅਵ | ਰ | ਨਾ | ਹੀ | ਮੈ | ऽ | ਦੂ | ਜਾ | ऽ |
| ਨ | ਸਂ | ਨ | ਧ | ਪ | ਮਗ | ਮ | ਪ | - | - | - | - |
| ਤੂੰ | ऽ | ਮੇ | ਰੇ | ਮ | ਨऽ | ਮਾ | ਹੀ | ऽ | ऽ | ऽ | ऽ |
| ਸਂ | - | ਰਂ | ਸਂ | ਨ | ਧ | ਪ | ਧ | ਮ | ਪ | ਧ | - |
| ਤੂੰ | ऽ | ਸਾ | ਜ | ਨ | ਸੰ | ਗੀ | ਪ੍ਰ | ਭ | ਮੇ | ਰਾ | ऽ |
| ਪਧ | ਪ | ਮ | ਗ | ਰ | ਸ | ਰ | ਸ | - | - | - | - |
| ਕਾऽ | ਹੇ | ऽ | ਜੀ | ਅ | ਡ | ਰਾ | ਹੀ | ऽ | ऽ | ऽ | ऽ |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੪. ਰਾਗ ਆਸਾ ਤਾਲ ਸੂਲਫ਼ਾਕ (ਦਰੁੱਤ ਲਯ)

ਦੂਖ ਘਨੋ ਜਬ ਹੋਤੇ ਦੂਰਿ॥ ਅਬ ਮਸਲਤਿ ਮੋਹਿ ਮਿਲੀ ਹਦੂਰਿ॥੧॥
ਚੁਕਾ ਨਿਹੋਰਾ ਸਖੀ ਸਹੇਰੀ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ॥੧॥ਰਹਾਉ॥
ਨਿਕਟਿ ਆਨ ਪ੍ਰਿਅ ਸੇਜ ਧਰੀ॥ ਕਾਣਿ ਕਢਨ ਤੇ ਛੂਟ ਪਰੀ॥੨॥

ਮੰਦਰਿ ਮੇਰੈ ਸਬਦਿ ਉਜਾਰਾ ।। ਅਨਦ ਬਿਨੋਦੀ ਖਸਮੁ ਹਮਾਰਾ ।।੩ ।।
ਮਸਤਕਿ ਭਾਗੁ ਮੈ ਪਿਰੁ ਘਰਿ ਆਇਆ ।। ਥਿਰੁ ਸੁਹਾਗੁ ਨਾਨਕ ਜਨ ਪਾਇਆ ।।੪ ।।

(ਆਸਾ ਮ: ੫, ਪੰਨਾ ੩੮੪)

**ਅਸਥਾਈ**

| x | | 0 | | ੨ | | ੩ | | 0 | |
|---|---|---|---|---|---|---|---|---|---|
| ਸ | ਸ | ਮ | ਗ | ਮ | ਪ | ਪ | - | — | ਧ |
| ਚੁ | ਕਾ | ऽ | ਨਿ | ਹੇ | ऽ | ਗਾ | ऽ | ऽ | ऽ |
| ਨ | ਨ | ਸ̍ | ਨ | ਧ | ਪ | ਪ | - | — | - |
| ਸ | ਖੀ | ऽ | ਸ | ਹੇ | ऽ | ਰੀ | ऽ | ऽ | ऽ |
| ਪ | ਧ | ਧ | ਧ | ਪ | ਧ | ਪ | ਮ | ਮ | ਮ |
| ਭ | ਰ | ਮ | ਗ | ਇਆ | ऽ | ऽ | ऽ | ਗੁ | ਰ |
| ਗ | ਗ | ਰ | ਸ | ਰ | ਗ | ਗ | ਰ ਸ | - | - |
| ਪਿ | ਰ | ਸੰ | ਗ | ਮੇ | ऽ | ਰੀ | ऽ | ऽ | ऽ |

**ਅੰਤਰਾ**

| | | | | | | | | | |
|---|---|---|---|---|---|---|---|---|---|
| ਪ | - | ਧ | ਧ | ਸ̍ | - | ਸ̍ | ਸ̍ | - | — |
| ਦੂ | ऽ | ਖ | ਘ | ਨੇ | ऽ | ਜ | ਬ | ऽ | ऽ |
| ਸ̍ | - | ਰ̍ | - | ਸ̍ | ਰ̍ | ਗ̍ | ਰ̍ | ਸ | - |
| ਹੇ | ऽ | ਤੇ | ऽ | ਦੂ | ऽ | ਰ | ऽ | ऽ | ऽ |
| ਰ̍ | ਗ̍ | ਗ̍ | ਗ̍ | ਰ̍ | ਗ̍ | ਰ̍ | ਸ̍ | - | — |
| ਅ | ਬ | ਮ | ਸ | ਲ | ਤ | ਮੋ | ਹਿ | ऽ | ऽ |
| ਨ | ਨ | ਸ̍ | ਨ | ਧ | ਪ | ਪ | - | — | - |
| ਮਿ | ਲੀ | ऽ | ਹ | ਦੂ | ऽ | ਰ | ऽ | ऽ | ऽ |

ਬਾਕੀ ਤੁਕਾਂ ਅੰਤਰੇ ਤੇ ਲਾਓ ।

ਨੋਟ :- ਇਹ ਬਹੁਤ ਪੁਰਾਤਨ ਅਤੇ ਪ੍ਰਸਿੱਧ ਟਿਯੂਨ ਹੈ, ਜਿਸ ਤੇ ਹੋਰ ਵੀ ਕਈ ਸ਼ਬਦ ਗਾਏ ਜਾ ਸਕਦੇ ਹਨ ।

# ਰਾਗ ਭੁਪਾਲੀ

ਇਹ ਕਲਿਆਨ ਠਾਟ ਦਾ ਰਾਗ ਹੈ। ਇਸ ਦੀ ਜਾਤੀ ਓਡਵ-ਓਡਵ, ਵਾਦੀ ਗੰਧਾਰ, ਸੰਵਾਦੀ ਧੈਵਤ ਅਤੇ ਗਾਉਣ ਦਾ ਸਮਾਂ ਰਾਤ ਦਾ ਪਹਿਲਾ ਪਹਿਰ ਹੈ। ਇਸ ਦੇ ਆਰੋਹ-ਅਵਰੋਹ ਵਿਚ ਮੱਧਮ-ਨਿਖਾਦ ਵਰਜਿਤ ਅਤੇ ਬਾਕੀ ਸੁਰ ਸ਼ੁੱਧ ਲਗਦੇ ਹਨ।

ਆਰੋਹ-ਸ, ਰ, ਗ, ਪ, ਧ, ਸਂ।

ਅਵਰੋਹ-ਸਂ, ਧ, ਪ ਗ, ਰ, ਸ,।

## ੧. ਰਾਗ ਭੁਪਾਲੀ ਤਿੰਨਤਾਲ (ਮੱਧਯ ਲਯ)

ਪ੍ਰਭ ਮੇਰਾ ਅੰਤਰਜਾਮੀ ਜਾਣੁ॥
ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ॥੧॥ਰਹਾਉ॥
ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ॥
ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ॥੧॥
ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨ ਮਾਣੁ॥
ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ॥੨॥

(ਕਲਿਆਨ ਮ: ੫, ਪੰਨਾ ੧੩੨੩)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੨ | | | | ੦ | | | | ੩ | | | | x | | | |
| ਗ | ਰ | ਗ | ਪ | ਗ | ਰ | ਸ | ਸ | ਸ | ਧ਼ | ਸ | ਰ | ਗ | - | — | ਗ |
| ਪ੍ਰ | ਭ | ਮੇ | ਰਾ | ਅੰ | ऽ | ਤ | ਰ | ਜਾ | ऽ | ਮੀ | ऽ | ਜਾ | ऽ | ऽ | ਣ |
| ਰ | ਸ | ਸ | ਰ | ਗ | - | ਗ | ਪ | ਗ | ਰ | ਸ | ਰ | ਸ | - | ਧ਼ | ਪ਼ |
| ਕ | ਰ | ਕਿ | ਰ | ਪਾ | ऽ | ਪੂ | ऽ | ਰ | ਨ | ਪ | ਰ | ਮੇ | ऽ | ਸ | ਰ |
| ਸ | ਸ | ਸ | ਰ | ਗ | - | ਪ | ਧ | ਸਂ | ਸਂ | ਧ | ਪ | ਗ | ਰ | ਸ | ਸ |
| ਨਿ | ਹ | ਚ | ਲ | ਸ | ऽ | ਚ | ਸ | ਬ | ਦ | ਨੀ | ऽ | ਸਾ | ऽ | ऽ | ਣ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | | | | | | | | | | | | | | | |
| ਗ | ਗ | ਗ | ਗ | ਪ | - | ਸਂ | ਧ | ਸਂ | - | ਸਂ | - | ਸਂ | ਰਂ | ਸਂ | ਸਂ |
| ਹ | ਰਿ | ਬਿ | ਨ | ਆ | ऽ | ਨ | ਨ | ਕੋ | ऽ | ਈ | ऽ | ਸ | ਮ | ਰ | ਥ |
| ਸਂ | ਰਂ | ਗਂ | ਰਂ | ਸਂ | ਰਂ | ਸਂ | ਸਂ | ਧ | ਸਂ | ਧ | ਪ | ਗ | ਰ | ਸ | ਸ |
| ਤੇ | ऽ | ਰੀ | ऽ | ਆ | ऽ | ਸ | ਤੇ | ਰਾ | ऽ | ਮ | ਨ | ਤਾ | ऽ | ऽ | ਣ |



ਬਾਕੀ ਤੁਕਾਂ ਅੰਤਰੇ ਤੇ ਲਾਓ।

## ੨. ਰਾਗ ਭੁਪਾਲੀ ਤਿੰਨਤਾਲ (ਮੱਧਯ ਲਯ)

ਜਾਚਿਕੁ ਨਾਮੁ ਜਾਚੈ ਜਾਚੈ ॥
ਸਰਬਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥੧॥ ਰਹਾਉ ॥
ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ ॥੧॥
ਸਫਲ ਸਫਲ ਸਫਲ ਦਰਸੁ ਰੇ ਪਰਸਿ ਪਰਸਿ ਗੁਨ ਗਾਈਐ ॥
ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰ ਬਿਧਾਈਐ ॥੨॥

(ਕਲਿਆਨ ਮ: ੫, ਪੰਨਾ ੧੩੨੧)

### ਅਸਥਾਈ

| ੩ | | | | x | | | | ੨ | | | | ੦ | | | |
|---|---|---|---|---|---|---|---|---|---|---|---|---|---|---|---|
| | | | | | | | | | | | | | | | ਸ |
| | | | | | | | | | | | | | | | ਜਾ |
| ਧ਼ | ਸ | - | ਰ | ਗ | - | - | ਗ | ਗ | ਰ | ਗ | ਪ | ਗ | ਰ | ਸ | - |
| ऽ | ਚ | ऽ | ਕ | ਨਾ | ऽ | ऽ | ਮ | ਜਾ | ऽ | ਚੈ | ऽ | ਜਾ | ਚੈ | ऽ | * |
| ਸ | ਸ | ਸ | ਰ | ਗ | - | ਗ | ਗ | ਪ | ਪ | ਧ | ਪ | ਗ | ਰ | ਸ | ਸ |
| ਸ | ਰ | ਬ | ਧਾ | ऽ | ऽ | ਰ | ਸ | ਰ | ਬ | ਕੇ | ऽ | ਨਾ | ऽ | ਇ | ਕ |
| ਗ | ਪ | - | ਧ | ਸਂ | ਸਂ | ਸਂ | - | ਧ | ਸਂ | ਧ | ਪ | ਗ | ਰ | ਸ | |
| ਸੁ | ਖ | ऽ | ਸ | ਮੂ | ਹ | ਕੇ | ऽ | ਦਾ | ऽ | ऽ | ऽ | ਤੇ | ऽ | ऽ | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਗ | ਪ | ਧ | ਸਂ | - | ਸਂ | - | ਸਂ | ਧ | ਸਂ | ਰਂ | ਗਂ | ਰਂ | ਸਂ | - |
| ਕੇ | ऽ | ਤੀ | ऽ | ਕੇ | ऽ | ਤੀ | ऽ | ਮਾ | ऽ | ਗ | ਨ | ਮਾ | ऽ | ਗੈ | ऽ |
| ਧ | - | ਸਂ | ਸਂ | ਧ | ਪ | ਗ | ਰ | ਗ | ਪ | ਧ | ਸਂ | ਧਪ | ਗਰ | ਸ | |
| ਭਾ | ऽ | ਵ | ਨੀ | ਆ | ऽ | ਸੋ | ऽ | ਪਾ | ऽ | ऽ | ਈ | ਐ | ऽऽ | ऽ | |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੩. ਰਾਗ ਭੁਪਾਲੀ ਇਕਤਾਲਾ (ਦਰੁੱਤਲਯ)

ਏਕ ਸੈ ਅਧਿਕ ਏਕ ਨਾਇਕਾ ਅਨੇਕ ਜਾ ਕੈ, ਦੀਨ ਕੇ ਦਇਆਲ ਹੋਇ ਕ੍ਰਿਪਾਲ ਕ੍ਰਿਪਾ ਧਾਰੀ ਹੈ॥
ਸਜਨੀ ਰਜਨੀ ਸਸਿ ਪ੍ਰੇਮ ਰਸ ਔਸਰ ਮੈ, ਅਬਲਿ ਅਧੀਨ ਗਤਿ ਬੇਨਤੀ ਉਚਾਰੀ ਹੈ॥
ਜੋਈ ਜੋਈ ਆਗਿਆ ਹ੍ਵੈ ਸੋਈ ਸੋਈ ਮਾਨਿ ਜਾਨਿ, ਹਾਥ ਜੋਰੈ ਅਗ੍ਰਭਾਗਿ ਹੋਏ ਅਗਜਾਕਾਰੀ ਹੈ॥
ਭਾਵਨੀ ਭਗਤਿ ਭਾਇ ਚਾਇਕੈ ਚਈਲੋ ਭਜੋ, ਸਫਲ ਜਨ੍ਮ ਧੰਨਿ ਆਜੁ ਮੇਰੀ ਬਾਰੀ ਹੈ॥੨੧੨॥

(ਕਬਿੱਤ, ਭਾਈ ਗੁਰਦਾਸ ਜੀ)

### ਅਸਥਾਈ

| | | | | | | | | | | | |
|---|---|---|---|---|---|---|---|---|---|---|---|
| x | | ੦ | | ੨ | | ੦ | | ੩ | | ੪ | |
| ਗ | – | ਰ | ਗ | ਪ | ਧਪ | ਗ | ਗ | ਰ | ਸ | – | ਸ |
| ਭਾ | ऽ | ਵ | ਨੀ | ऽ | ਭਕ | ਗ | ਤ | ऽ | ਭਾ | ऽ | ਇ |
| ਸ | – | ਸ | ਰ | – | ਰ | ਸ | ਰ | ਸ | ਧ਼ | ਧ਼ | ਪ਼ |
| ਚਾ | ऽ | ਇ | ਕੈ | ऽ | ਚ | ਈ | ਲੋ | ऽ | ਭ | ਜੋ | ऽ |
| ਧ਼ | ਸ | – | ਰ | – | ਸ | ਗ | ਗ | ਰ | ਪ | ਗ | – |
| ਸ | ਫ | ऽ | ਲ | ऽ | ਜ | ਨ | ਮ | ऽ | ਧੰ | ਨ | ऽ |
| ਗ | ਪ | ਪ | ਧ | – | ਸਂ | ਧ | – | ਪ | ਗ | ਰ | ਸ |
| ਆ | ऽ | ਜ | ਮੇ | ऽ | ਰੀ | ਬਾ | ऽ | ਰੀ | ਹੈ | ऽ | ऽ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪ | ਗ | ਗ | ਪ | – | ਧ | ਸਂ | ਸਂ | ਧ | ਸਂ | – | ਸਂ |
| ਏ | ऽ | ਕ | ਸੈ | ऽ | ਅ | ਧਿ | ਕ | ऽ | ਏ | ऽ | ਕ |
| ਸਂ | – | ਸਂ | ਰਂ | – | ਗਂ | ਰਂ | – | ਸਂ | ਧ | – | ਪ |
| ਨਾ | ऽ | ਇ | ਕਾ | ऽ | ਅ | ਨੇ | ऽ | ਕ | ਜਾ | ऽ | ਕੈ |
| ਗ | – | ਗ | ਗ | – | ਰ | ਗ | ਪ | ਪ | ਧ | ਧ | ਧ |
| ਦੀ | ऽ | ਨ | ਕੇ | ऽ | ਦ | ਇਆ | ऽ | ਲ | ਹੋ | ਇ | ਕ੍ਰਿ |
| ਸਂ | – | ਸਂ | ਧ | ਧ | ਪ | ਗ | – | ਰ | ਸ | – | – |
| ਪਾ | ऽ | ਲ | ਕਿ | ਰ | ਪਾ | ਧਾ | ऽ | ਰੀ | ਹੈ | ऽ | ऽ |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੪. ਰਾਗ ਭੂਪਾਲੀ ਤਾਲ–ਰੂਪਕ (ਮੱਧਜਲਯ)

ਸਰਬ ਗੁਣ ਨਿਧਾਨੰ ਕੀਮਤਿ ਨ ਗਜਾਨੰ ਧਜਾਨੰ, ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ।।
ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ ਜਹਾਨੰ, ਕਵਨ ਉਪਮਾ ਦੇਉ ਬਡੇ ਤੇ ਬਡਾਨੰ।।
ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ, ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ।।
ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ, ਏਕ ਜੀਅ ਕਿਆ ਬਖਾਨੈ।।
ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰ।।੪।।

(ਸਵਯੇ ਸ੍ਰੀ ਮੁਖਬਾਕ੍ਯ ਮ: ੫, ਪੰਨਾ ੧੩੯੬)

### ਅਸਥਾਈ

| | | | | | | | | | | | | | |
|---|---|---|---|---|---|---|---|---|---|---|---|---|---|
| x | | | ੧ | | ੨ | | x | | | ੧ | | ੧ | |
| ਗ | ਗ | ਰ | ਸ | ਰ | ਸ | ਸ | ਧ਼ | – | ਪ਼ | ਧ਼ | ਸ | – | — |
| ਸ੍ | ਰ | ਬ | ਗੁ | ऽ | ਣ | ਨਿ | ਧਾ | ऽ | ऽ | ਨੰ | ऽ | ऽ | ऽ |
| ਸ | – | ਰ | ਗ | ਗ | – | ਪ | ਗਰ | – | ਰ | ਸ | – | ਸ | – |
| ਕੀ | ऽ | ऽ | ਮ | ਤ | ऽ | ਨ | ਗਜਾ | ऽ | ਨੰ | ਧਜਾ | ऽ | ਨੰ | ऽ |
| ਸ | – | ਰ | ਗ | – | ਪ | ਧ | ਸਂ | – | ਧ | ਸਂ | – | — | – |
| ਊ | ऽ | ऽ | ਚੇ | ऽ | ਤੇ | ऽ | ਊ | ऽ | ऽ | ਚੌ | ऽ | ऽ | ऽ |
| ਸਂ | – | ਧ | ਪ | ਗ | ਧ | ਪ | ਗ | – | ਰ | ਸ | – | ਸ | – |
| ਜਾ | ऽ | ਨੀ | ਜੈ | ऽ | ਪ੍ਰ | ਭ | ਤੇ | ऽ | ਰੋ | ਥਾ | ऽ | ਨੰ | ऽ |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਗ | ਗ | ਗ | ਪ | – | ਧਂ | – | ਸਂ | – | ਧ | ਸਂ | – | ਸਂ | ਸਂ |
| ਮਨ | ਧ | ਨ | ਤੇ | ऽ | ਰੋ | ऽ | ਪ੍ਰਾ | ऽ | ऽ | ਨੰ | ऽ | ਏ | ਕੈ |
| ਧ | ਪ | ਪ | ਧ | – | ਸਂ | ਸਂ | ਰਂ | ਗਂ | ਰਂ | ਗਂ | – | — | – |
| ਸੂ | ऽ | ਤ | ਹੈ | ऽ | ऽ | ਜ | ਹਾ | ऽ | ऽ | ਨੰ | ऽ | ऽ | ऽ |
| ਗਂ | ਗਂ | ਰਂ | ਸਂ | ਧ | ਪ | ਧ | ਸਂ | – | ਧ | ਸਂ | – | — | – |
| • ਕ | ਵ | ਨ | ਉ | ਪ | ਮਾ | ऽ | ਦੇ | ऽ | ऽ | ਉ | ऽ | ऽ | ऽ |
| ਧ | ਧ | ਪ | ਗ | ਰ | ਸ | ਰ | ਗ | – | ਰ | ਸ | – | — | – |
| ਬ | ਡੇ | ऽ | ਤੇ | ऽ | ऽ | ਬ | ਡਾ | ऽ | ऽ | ਨੰ | ऽ | ऽ | ऽ |

ਬਾਕੀ ਤੁਕਾਂ ਅੰਤਰੇ ਤੇ ਲਾਓ।

# ਰਾਗ ਕਲਿਆਨ

ਕਲਿਆਨ ਇਕ ਜਨਕ ਰਾਗ ਹੈ। ਇਸ ਦੀ ਜਾਤੀ ਸੰਪੂਰਣ, ਵਾਦੀ ਗੰਧਾਰ, ਸੰਵਾਦੀ ਨਿਖਾਦ ਅਤੇ ਗਾਉਣ ਦਾ ਸਮਾਂ ਰਾਤ ਦਾ ਪਹਿਲਾ ਪਹਿਰ ਹੈ। ਇਸ ਵਿਚ ਮੱਧਮ ਤੀਵਰ ਅਤੇ ਬਾਕੀ ਸੁਰ ਸ਼ੁੱਧ ਲਗਦੇ ਹਨ, ਅਰੋਹ ਵਿਚ ਪੰਚਮ ਦਾ ਪ੍ਰਯੋਗ ਘਟ ਹੁੰਦਾ ਹੈ।

ਆਰੋਹ-ਸ, ਨ਼ ਰ ਗ, ਮੇ ਧ ਨ, ਸਂ।

ਅਵਰੋਹ- ਸਂ, ਨ ਧ ਪ, ਮੇ ਗ, ਰ ਸ।

## ੧. ਰਾਗ ਕਲਿਆਨ ਤਿੰਨਤਾਲ (ਮੱਧਯ ਲਯ)

ਹਮਾਰੈ ਏਹ ਕਿਰਪਾ ਕੀਜੈ।।
ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ।।੧।। ਰਹਾਉ।।
ਆਨ ਜਲਾ ਸਿਉ ਕਾਜੁ ਨ ਕਛੂਐ, ਹਰਿ ਬੂੰਦ ਚਾਤ੍ਰਿਕ ਕਉ ਦੀਜੈ।।੧।।
ਬਿਨੁ ਮਿਲਬੇ ਨਾਹੀ ਸੰਤੋਖਾ, ਪੇਖਿ ਦਰਸਨੁ ਨਾਨਕ ਜੀਜੈ।।੨।।

(ਕਲਿਆਨ ਮ: ੫, ਪੰਨਾ ੧੩੨੧)

### ਅਸਥਾਈ

| ੦ | | | | ੩ | | | | x | | | | ੨ | | | |
|---|---|---|---|---|---|---|---|---|---|---|---|---|---|---|---|
| ਪਨ | (ਪ) | - | ਗਰ | - | ਸ | ਗ | ਰ | ਗ | - | — | ਪਮੇ | - | ਗਮੇ | ਪ | - |
| ਹ | ਮਾ | ऽ | ਰੈ | ऽ | ਏਹ | ਕਿ | ਰ | ਪਾ | ऽ | ऽ | ਕੀ | ऽ | ऽ | ਜੈ | ऽ |
| ਮੇਪ | ਪ | ਪ | ਪ | ਮੇਗ | ਮੇ | ਗ | ਰ | ਨ਼ਰ | ਗਮੇ | ਪ | ਰ | ਗ | ਰ | ਨ਼ਸ | - |
| ਅ | ਲਿ | ਮ | ਕ | ਰੰऽ | ऽ | ਦ | ऽ | ਚऽ | ਰऽ | ਨ | ਕ | ਮ | ਲ | ਸਿਉ | ऽ |
| ਨ਼ | - | ਰ | - | ਗ | ਗ | ਪਮੇ | ਪ | ਪ | ਸਂ | ਨ | - | ਧਪ | - | — | - |
| ਮ | ऽ | ਨ | ऽ | ਫੇ | ਰ | ਫੇ | ਰ | ਰੀ | ऽ | ਝੈ | ऽ | ऽ | ऽ | ऽ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮੇਪ | - | ਸਂ | ਸਂ | ਸਂ | - | ਸਂ | - | ਨਸਂ | (ਸਂ) | ਨ | ਧ | ਨ | ਧ | ਪ | - |
| ਆ | ऽ | ਨ | ਜ | ਲਾ | ऽ | ਸਿਉ | ऽ | ਕਾ | ऽ | ਜ | ਨ | ਕ | ਛੂ | ਐ | ऽ |
| ਪ | ਮੇ | ਗ | ਪ | ਗਰ | - | ਸਰ | ਸ | ਸਰ | ਗਮੇ | ਪ | ਰ | ਗ | ਰ | ਨ਼ਸ | - |
| ਹ | ऽ | ਰਿ | ऽ | ਬੂ | ऽ | ਦऽ | ਚਾ | ਤ੍ਰਿऽ | ਕऽ | ਕਉ | ऽ | ਦੀ | ऽ | ਜੈ | ऽ |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੨. ਰਾਗ ਕਲਿਆਨ ਤਿੰਨਤਾਲ (ਮੱਧਯ ਲਯ)

ਬਿਨ ਕਰਤਾਰ ਨ ਕਿਰਤਮ ਮਾਨੋ ॥
ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥੧॥ਰਹਾਉ ॥
ਕਹਾ ਭਯੋ ਜੋ ਆਨ ਜਗਤ ਮੈ ਦਸਕ ਅਸੁਰ ਹਰਿ ਘਾਏ ॥
ਅਧਿਕ ਪ੍ਰਪੰਚ ਦਿਖਾਇ ਸਭਨ ਕਹ ਆਪਹਿ ਬ੍ਰਹਮ ਕਹਾਏ ॥੧॥
ਭੰਜਨ ਗੜ੍ਹਨ ਸਮਰਥ ਸਦਾ ਪ੍ਰਭੁ ਸੋ ਕਿਮ ਜਾਤਿ ਗਿਨਾਯੋ ॥
ਤਾ ਤੇ ਸਰਬ ਕਾਲ ਕੇ ਅਸਿ ਕੋ ਘਾਇ ਬਚਾਇ ਨ ਆਯੋ ॥੨॥
ਕੈਸੇ ਤੋਹਿ ਤਾਰਿ ਹੈ ਸੁਨਿ ਜੜ ਆਪ ਡੁਬਿਯੋ ਭਵਸਾਗਰ ॥
ਛੁਟਿਹੋ ਕਾਲ ਫਾਸ ਤੇ ਤਬ ਹੀ ਗਹੋ ਸਰਨਿ ਜਗਤਾਗਰ ॥੩॥

(ਕਲਿਆਨ, ਸ਼ਬਦ ਹਜ਼ਾਰੇ ਪਾਤਿਸ਼ਾਹੀ ੧੦)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੩ | | | | x | | | | ੨ | | | | ੦ | | | |
| | | | | | | | | | | | | | | | ਸੁ |
| | | | | | | | | | | | | | | | ਬਿ |
| ਨ਼ਧ਼ | ਸ | - | ਰ | ਗ | - | ਗ | ਗ | ਗ | ਰ | ਗ | ਪ | $^{ਗ}$ਰ | - | ਸ | - |
| ਨ | ਕ | ऽ | ਰ | ਤਾ | ऽ | ਰ | ਨ | ਕਿ | ਰ | ਤ | ਮ | ਮਾ | ऽ | ਨੋ, | ऽ |
| ਪ | - | ਮੇ | ਗ | $^{ਮੇ}$ਪ | - | ਪ | ਪ | ਨ | - | ਨ | ਸਂ | $^{ਨ}$ਧ | - | ਪ | - |
| ਆ | ऽ | ਦ | ਅ | ਜੋ | ऽ | ਨ | ਅ | ਜੈ | ऽ | ਅ | ਬਿ | ਨਾ | ऽ | ਸੀ | ऽ |
| ਮੇ | ਮੇ | ਧ | ਨ | ਸਂ | ਰਂ | ਸਂ | ਸਂ | ਨ | -ਧ | ਪ | -ਮੇ | ਗ | -ਰ | ਸ | ਸ |
| ਤਿ | ਹ | ਪ | ਰ | ਮੇ | ऽ | ਸ | ਰ | ਜਾ | ऽऽ | ऽ | ऽऽ | ऽ | ऽऽ | ਨੋ, | ਬਿ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | $^{ਮੇ}$ਪ | ਗ | ਗ | $^{ਪ}$ਮੇ | - | ਧ | ਮੇਧ | ਸਂ | - | ਸਂ | ਸਂ | ਸਂ | ਸਂ | ਸਂ | - |
| | ਕ | ਹਾ | ਭ | ਯੋ | ऽ | ਜੋ | ऽऽ | ਆ | ऽ | ਨ | ਜ | ਗ | ਤ | ਮੈ | ऽ |
| - | ਨ | ਨ | ਨ | ਨ | ਨ | ਧ | ਨ | ਸਂ | - | - | - | ਨਧ | ਨ | $^{ਧ}$ਪ | - |
| ऽ | ਦਸ | ਕ | ਅ | ਸੁ | ਰ | ਹ | ਰਿ | ਘਾ | ऽ | ऽ | ऽ | ऽऽ | ऽ | ਏ | ऽ |
| - | ਗਂ | ਗਂ | $^{ਮੇਂ}$ਪਂ | $^{ਗਂ}$ਰਂ | - | ਸ੍ਰਂ | ਸਂ | ਸਂ | - | ਸਂ | ਸਂ | ਨ | ਰਂ | ਸਂ | - |
| ऽ | ਅਧਿ | ਕ | ਪਰ | ਪੰ | ऽ | ਚ | ਦਿ | ਖਾ | ऽ | ਇ | ਸ | ਭ | ਨ | ਕਹ | ऽ |

| | | | | | | | | | | | | | | |
|---|---|---|---|---|---|---|---|---|---|---|---|---|---|---|
| - | ਨ | - | ਸਂ | ਧ ਨ | -ਧ | ਪ | ਪ | ਨ | -ਧ | ਪ | -ਮੇ | ਗ | -ਰ | ਸ |
| ऽ | ਆ | ऽ | ਪਹਿ | ਬ੍ਰ | ਯ਼ | ਮ | ਕ | ਹਾ | ऽऽ | ऽ | ऽऽ | ऽ | ऽऽ | ਏ |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੩. ਰਾਗ ਕਲਿਆਨ ਤਾਲ ਰੂਪਕ (ਮੱਧਯ ਲਯ)

ਹਰਿ ਚਰਨ ਸਰਨ ਕਲਿਆਨ ਕਰਨ ॥ ਪ੍ਰਭ ਨਾਮੁ ਪਤਿਤ ਪਾਵਨੋ ॥੧॥ ਰਹਾਉ ॥
ਸਾਧ ਸੰਗਿ ਜਪਿ ਨਿਸੰਗ ਜਮਕਾਲੁ ਤਿਸ ਨ ਖਾਵਨੋ ॥੧॥
ਮੁਕਤਿ ਜੁਗਤਿ ਅਨਿਕ ਸੂਖ ਹਰਿ ਭਗਤਿ ਲਵੈ ਨ ਲਾਵਨੋ ॥
ਪ੍ਰਭ ਦਰਸੁ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ ॥੨॥

(ਕਲਿਆਨ ਮ: ੫, ਪੰਨਾ ੧੩੨੩)

### ਅਸਥਾਈ

| x | | | ੧ | | ੨ | | x | | | ੧ | | ੨ | |
|---|---|---|---|---|---|---|---|---|---|---|---|---|---|
| | | | | | | | | | | | | | ਪਪ |
| | | | | | | | | | | | | | ਹਰਿ |
| ਨ | ਨ | ਧ | ਪ | ਮੇ | ਪ | ਧ | ਮੇ ਗ | - | ਰ | ਸ | ਸ | ਸ | ਸਸ |
| ਚ | ਰ | ਨ | ਸ | ਰ | ਨ | ਕ | ਲਿਆ | ऽ | ਨ | ਕ | ਰ | ਨ | ਹਰਿ |
| ਨ | ਨ | ਧ | ਪ | ਮੇ | ਪ | ਧ | ਮੇ ਗ | - | ਰ | ਸ | ਸ | ਸ਼ | - |
| ਚ | ਰ | ਨ | ਸ | ਰ | ਨ | ਕ | ਲਿਆ | ऽ | ਨ | ਕ | ਰ | ਨ | ऽ |
| ਨ਼ | - | ਧ਼ | ਨ਼ | ਰ | ਗ | ਪ | ਮੇ ਗ | - | ਰ | ਸ | - | - | ਸਸ |
| ਨਾ | ऽ | ਮ | ਪ | ਤਿ | ਤ | ऽ | ਪਾ | ऽ | ਵ | ਨੋ | ऽ | ऽ | ਹਰਿ |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਮੇ ਗ | - | ਗ | ਪ ਮੇ | - | ਧ | ਮੇਧ | ਸਂ | ਸਂ | ਸਂ | ਸਂ | - | ਸਂ | - |
| ਸਾ | ऽ | ਧ | ਸੰ | ऽ | ਗ | ऽऽ | ਜ | ਪ | ਨਿ | ਸੰ | ऽ | ਗ | ऽ |
| ਮੇ ਗ | - | ਗ | ਪ ਮੇ | - | ਧ | ਮੇਧ | ਸਂ | ਸਂ | ਸਂ | ਸਂ | ਸਂ | ਸਂ | ਸਂ |
| ਸਾ | | ਧ | ਸੰ | ऽ | ਗ | ऽऽ | ਜ | ਪ | ਨਿ | ਸੰ | ਗ | ਜ | ਮ |
| ਨ | ਰਂ | ਰਂ | ਗਂ | ਰਂ | ਸਂ | ਸਂ | ਨ | - | ਸਂ | ਨ | ਧ | ਪ | ਪ |
| ਕਾ | ऽ | ਲ | ਤਿ | ਸ | ऽ | ਨ | ਖਾ | ऽ | ਵ | ਨੋ | ऽ | ऽ | ਹਰਿ |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੪. ਰਾਗ ਕਲਿਆਨ ਇਕਤਾਲਾ (ਦਰੁੱਤ ਲਯ)

ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥
ਹਉ ਤੁਮਾਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲ ਲਾਵਹਿਗੇ ॥੧॥ ਰਹਾਉ ॥
ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥
ਸੁਤੁ ਖਿਨੁ ਖਿਨੁ ਭੂਲਿ ਬਿਗਾਰ ਜਗਤ ਪਿਤ ਭਾਵਹਿਗੋ ॥੧॥
ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ॥
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ ॥੨॥
ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ ॥
ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥੩॥
ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ॥
ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥੪॥

(ਕਲਿਆਨ ਮ: ੪, ਪੰਨਾ ੧੩੨੧)

### ਅਸਥਾਈ

| x | | ੦ | | ੨ | | ੦ | | ੩ | | ੪ | |
|---|---|---|---|---|---|---|---|---|---|---|---|
| | | | | | | | | | | ਨ਼ਧ਼ ਪ੍ਰ | ਸ ਭ |
| $^{\text{ਰ}}$ਗ | – | ਰ | ਗ | ਗ | $^{\text{ਮੇ}}$ਪ | $^{\text{ਗ}}$ਰ | – | — | ਸ | ਸ | ਸ |
| ਕੀ | ऽ | ਜੈ | ਕ੍ਰਿ | ਪਾ | ਨਿ | ਧਾ | ऽ | ऽ | ਨ, | ਹ | ਮ |
| ਰਗ | ਗ | ਗ | ਗਮੇ | ਪ | ਮੇ | ਪ | – | — | – | ਪ | – |
| ਹਰਿ | ਗੁ | ਨ | ਗਾऽ | ऽ | ਵਹ | ਗੇ | ऽ | ऽ | ऽ | ਹਉ | ऽ |
| $^{\text{ਧ}}$ਨ | ਨ | ਨ | ਨ | ਨ | ਧ | ਧਨ | ਸਂ | ਸਂ | ਸਂ | ਸਂ | ਸਂ |
| ਤੁਮ | ਰੀ | ਕ | ਰਉ | ਨਿ | ਤ | ਆऽ | ऽ | ਸ | ਪ੍ਰਭ | ਮੋ | ਹਿ |
| ਨ | ਨ | ਨ | ਨ | – | ਧ | ਨਧ | ਨ | $^{\text{ਧ}}$ਪ | ਗਰ | | |
| ਕਬ | ਗ | ਲ | ਲਾ | ऽ | ਵਹਿ | ਗੇऽ | ऽ | ऽ | ऽऽ | ਪ੍ਰਭ••• | |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| | | | | | | | | | | | ਪਪ ਹਮ |
| $^{\text{ਮੇ}}$ਗ | ਗ | ਗ | ਮੇ | ਧ | ਧ | $^{\text{ਨ}}$ਸਂ | – | — | ਸਂ | – | ਸਂ |
| ਬਾ | ਰਿ | ਕ | ਮੁਗ | ਧ | ਇ | ਆ | ऽ | ऽ | ਨ | ऽ | ਪਿ |

| | | | | | | | | | | | |
|---|---|---|---|---|---|---|---|---|---|---|---|
| ਨ | ਨ | ਨ | ਰਂ | - | ਰਂ | ਗਂ | ਰਂ | ਸਂ | - | ਸਂ | ਸਂ |
| ਤਾ | ਸ | ਮ | ਝਾ | ऽ | ਵਹਿ | ਗੋ | ऽ | ऽ | ऽ | ਸੁ | ਤ |
| ਨ | ਨ | ਨ | ਨ | ਧ | ਨ | ਸਂ | - | — | ਸਂ | - | ਸਂ |
| ਖਿਨ | ਖਿ | ਨ | ਭੂ | ਲ | ਵਿਂ | ਗਾ | ऽ | ऽ | ਰ | ऽ | ਜ |
| ਨ | ਨ | ਨ | ਨ | - | ਧ | ਨਧ | ਨ | [ਧ]ਪ | ਗਰ | | |
| ਗਤ | ਪਿ | ਤ | ਭਾ | ऽ | ਵਹਿ | ਗੋ | ऽ | ऽ | ऽऽ | ਪ੍ਰਭ | |

ਬਾਕੀ ਤੁਕਾਂ ਅੰਤਰੇ ਤੇ ਲਾਓ।



# ਰਾਗ ਸਾਰੰਗ

ਇਹ ਕਾਫੀ ਠਾਟ ਦਾ ਰਾਗ ਹੈ। ਇਸ ਦੀ ਜਾਤੀ ਓਡਵ-ਓਡਵ, ਵਾਦੀ ਰਿਖਭ, ਸੰਵਾਦੀ ਪੰਚਮ ਅਤੇ ਗਾਉਣ ਦਾ ਸਮਾਂ ਦਿਨ ਦਾ ਦੂਜਾ (ਦੁਪਹਿਰ) ਪਹਿਰ ਹੈ। ਇਸ ਦੇ ਆਰੋਹ-ਅਵਰੋਹ ਵਿਚ ਗੰਧਾਰ-ਧੈਵਤ ਵਰਜਿਤ ਅਤੇ ਦੋਵੇਂ ਨਿਖਾਦ ਲਗਦੇ ਹਨ, ਇਸੇ ਨੂੰ 'ਬਿੰਦ੍ਰਾਬਨੀ ਸਾਰੰਗ' ਕਹਿੰਦੇ ਹਨ।

ਆਰੋਹ- ਸ ਰ, ਮ ਪ, ਨ ਸਂ।

ਅਵਰੋਹ- ਸਂ ਨੁ ਪ, ਮ ਰ, ਸ।

## ੧ ਰਾਗ ਸਾਰੰਗ (ਬਿੰਦ੍ਰਾਬਨੀ ਸਾਰੰਗ) ਤਿੰਨਤਾਲ (ਮੱਧਯ ਲਯ)

ਮੋਹਨ ਘਰਿ ਆਵਹੁ ਕਰਉ ਜੋਦਰੀਆ॥
ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ॥੧॥ ਰਹਾਉ॥
ਨਿਕਟਿ ਸੁਨਉ ਅਰੁ ਪੇਖਉ ਨਾਹੀ॥
ਭਰਮਿ ਭਰਮਿ ਦੁਖ ਭਰੀਆ॥
ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲੁ ਮਨੁ ਹਰੀਆ॥੧॥
ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ॥
ਸਾਧ ਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ॥੨॥

(ਸਾਰੰਗ ਮ: ੫, ਪੰਨਾ ੧੨੦੯)

### ਅਸਥਾਈ

| x | | | | ੨ | | | | ੦ | | | | ੩ | | | |
|---|---|---|---|---|---|---|---|---|---|---|---|---|---|---|---|
| | | | | | | | | | | | (ਪ)ਨੁ | ਪ | ਮਰ | - | ਸ |
| | | | | | | | | | | | ਮੋ | ਹਨ | ਘऽ | ऽ | ਰ |
| (ਮ)ਰ | - | — | ਸ | ਰ | ਮ | ਪਨੁ | ਪ | (ਮ)ਰ | ਰ | ਸ | - | ਨ਼ | - | ਸ | ਸ |
| ਆ | ऽ | ऽ | ਵਹੁ | ਕ | ਰਉ | ऽऽ | ਜੋ | ਦ | ਰੀ | ਆ, | ऽ | ਮਾ | ऽ | ਨ | ਕ |
| ਮ | ਰ | ਮ | ਮ | ਪ | - | ਪ | - | ਮ | ਨੁ | ਪ | - | ਮ | - | ਪ | - |
| ਰਉ | ऽ | ਅ | ਭਿ | ਮਾ | ऽ | ਨੈ | ऽ | ਬੋ | ऽ | ਲਉ | ऽ | ਭੂ | ऽ | ਲ | ऽ |
| ਨ | - | ਸਂ | ਮਂ | ਸਂਰਂ | ਸਂਨੁ | ਪਨੁ | ਪਮ | ਰਮ | ਰਸ | .ਨਸ | | | | | |
| ਚੂ | ऽ | ਕ | ਤੇ | ਰੀऽ | ऽऽ | ਪ੍ਰਿਅ | ऽऽ | ਚਿऽ | ਰੀऽ | ਆऽ | | | | | |

### ਅੰਤਰਾ

| | | | |
|---|---|---|---|
| $^{\text{ਪ}}$ਮ ਮ ਮ ਮ | $^{\text{ਨੁ}}$ਪ - ਨ ਨ | ਸਂ - ਸਂ - | ਨ - ਸਂ - |
| ਨਿ ਕ ਟ ਸੁ | ਨਉ ਽ ਅ ਰ | ਪੇ ਽ ਖਉ ਽ | ਨਾ ਽ ਹੀ ਽ |
| ਨ ਨ ਨ ਨ | ਸਂ ਸਂ ਸਂ ਸਂ | ਸਂਰਂ ਸਂ - - | ਪ ਨੁ ਪ - |
| ਭ ਰ ਮ ਭ | ਰ ਮ ਦੁ ਖ | ਭ਽ ਰੀ ਽ ਽ | ਆ ਽ ਽ ਽ |
| ਪ ਰਂ ਰਂ ਰਂ | ਮਂਰਂ ਮਂ ਰਂ ਸਂ | ਨ ਸਂ ਰਂ ਸਂ | ਨੁ ਨੁ ਪ - |
| ਹੋ ਽ ਇ ਕ੍ਰਿ | ਪਾ਽ ਲ ਗੁ ਰ | ਲਾ ਽ ਹਿ ਪਾ | ਽ ਰ ਦੋ ਽ |
| ਮ ਪ ਨ ਨ | ਸਂ ਸਂ ਸਂ ਸਂ | ਪਨੁ ਪਮ ਰਸ | |
| ਮਿ ਲਉ ਽ ਲਾ | ਽ ਲ ਮ ਨ | ਹ਽ ਰੀ਽ ਆ਽ ਮੋਹਨ | |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੨ ਰਾਗ ਸਾਰੰਗ (ਬਿੰਦ੍ਰਾਬਨੀ ਸਾਰੰਗ) ਤਿੰਨਤਾਲ (ਮੱਧਯ-ਲਯ)

ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥
ਜਾ ਕੇ ਬਿਛੁਰਤ ਹੋਤ ਮਿਰਤਕਾ ਗ੍ਰਿਹ ਮਹਿ ਰਹਨੁ ਨ ਪਾਈ ॥੧॥ ਰਹਾਉ ॥
ਜੀਅ ਹੀਅ ਪ੍ਰਾਨ ਕੋ ਦਾਤਾ ਜਾ ਕੈ ਸੰਗਿ ਸੁਹਾਈ ॥
ਕਰਹੁ ਕ੍ਰਿਪਾ ਸੰਤਹੁ ਮੋਹਿ ਅਪਨੀ ਪ੍ਰਭ ਮੰਗਲ ਗੁਣ ਗਾਈ ॥੧॥
ਚਰਨ ਸੰਤਨ ਕੇ ਮਾਥੇ ਮੇਰੇ ਊਪਰਿ ਨੈਨਹੁ ਧੂਰਿ ਬਾਂਛਾਈ ॥
ਜਿਹ ਪ੍ਰਸਾਦਿ ਮਿਲੀਐ ਪ੍ਰਭ ਨਾਨਕ ਬਲਿ ਬਲਿ ਤਾ ਕੈ ਹਉ ਜਾਈ ॥੨॥

(ਸਾਰੰਗ ਮ: ੫, ਪੰਨਾ ੧੨੦੭)

### ਅਸਥਾਈ

| ੦ | ੩ | x | ੨ |
|---|---|---|---|
| | | | $^{\text{ਨ}}$ਸ - |
| | | | ਕਿਉ ਽ |
| ਨੁ ਪ ਪ ਪਮ | ਰ ਮ ਪ ਮ | $^{\text{ਮ}}$ਰ - - - | ਸ - - - |
| ਜੀ ਵ ਨ ਪ੍ਰੀ਽ | ਤ ਮ ਬਿ ਨ | ਮਾ ਽ ਽ ਽ | ਈ ਽ ਽ ਽ |
| ਨੁ - ਸ | ਰ ਰ ਸ ਸ | ਨੁ ਪ ਨ ਨ | ਸ ਸ ਸ - |
| ਜਾ ਽ ਕੇ ਽ | ਬਿ ਛ ਰ ਤ | ਹੋ ਽ ਤ ਮਿ | ਰ਽ ਤ ਕਾ ਽ |
| ਨੁ ਸ ਰ ਮ | ਪ ਨ ਸਂ ਰਂ | ਸਂ - - - | ਨੁ ਪ |
| ਗ੍ਰਿ ਹ ਮ ਹਿ | ਰ ਹ ਨ ਨ | ਜਾ ਽ ਽ ਽ | ਈ ਽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਮ | ਪ | - | ਨ̱ | ਪ | ਨ | - | ਸਂ | - | ਸਂ | ਰਂ | ਸਂ | ਨ | ਸਂ | - |
| ਜੀ | ਅ | ऽ | ऽ | ਹੀ | ਅ | ऽ | ऽ | ਪ੍ਰ | ऽ | ਨ | ਕੋ | ਦਾ | ऽ | ਤਾ | ऽ |
| (ਸਂ)ਨ | ਸਂ | ਰਂ | - | (ਮਂ)ਰਂ | ਮਂ | ਰਂ | ਸਂ | ਨ | ਸਂ | ਰਂ | ਸਂ | ਨ̱ | ਪ | | |
| ਜਾ | ऽ | ਕੈ | ऽ | ਸੰ | ऽ | ਗ | ਸ | ਹਾ | ऽ | ऽ | ऽ | ਈ | ऽ | | |

ਬਾਕੀ ਤੁਕਾਂ ਅੰਤਰੇ ਤੇ ਲਾਓ।

## ੩ ਰਾਗ ਸਾਰੰਗ (ਥਿੰ: ਸਾ) ਤਾਲ ਦਾਦਰਾ (ਮੱਧਯ-ਲਯ)

ਨਾਮ ਭਗਤਿ ਮਾਗੁ ਸੰਤ ਤਿਆਗ ਸਗਲ ਕਾਮੀ ॥੧॥ ਰਹਾਉ ॥
ਪ੍ਰੀਤਿ ਲਾਇ ਹਰਿ ਧਿਆਇ ਗੁਨ ਗੋਬਿੰਦ ਸਦਾ ਗਾਇ ॥
ਹਰਿਜਨ ਕੀ ਰੇਨੁ ਬਾਛ ਦੈਨਹਾਰ ਸੁਆਮੀ ॥੧॥
ਸਰਬ ਕੁਸਲ ਸੁਖ ਬਿਸ੍ਰਾਮ ਆਨ੍ਦਾ ਅਨੰਦ ਨਾਮ,
ਜਮ ਕੀ ਕਛੁ ਨਾਹਿ ਤ੍ਰਾਸ ਸਿਮਰਿ ਅੰਤਰਜਾਮੀ ॥
ਏਕ ਸਰਨ ਗੋਬਿੰਦ ਚਰਨ ਸੰਸਾਰ ਸਗਲ ਤਾਪ ਹਰਨ ॥
ਨਾਵ ਰੂਪ ਸਾਧ ਸੰਗ ਨਾਨਕ ਪਾਰਗਰਾਮੀ ॥੨॥

(ਸਾਰੰਗ ਮ: ੫, ਪੰਨਾ ੧੨੩੦)

### ਅਸਥਾਈ

| | | | | | | | | | | | |
|---|---|---|---|---|---|---|---|---|---|---|---|
| x | | | 0 | | | x | | | 0 | | |
| ਸ | - | ਸ | ਰ | ਰ | ਪ | (ਮ)ਰ | - | ਰ | ਸ | - | ਸ |
| ਨਾ | ऽ | ਮ | ਭ | ਗ | ਤ | ਮਾ | ऽ | ਗ | ਸੰ | ऽ | ਤ |
| ਨ਼̱ | ਪ਼ | ਪ਼ | ਨ਼ | ਨ਼ | ਨ਼ | ਸ | - | ਨ਼ | ਸ | - | — |
| ਤਿਆ | ऽ | ਗੁ | ਸ | ਗ | ਲ | ਕਾ | ऽ | ऽ | ਮੀ | ऽ | ऽ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | - | ਪ | ਨ | - | ਨ | ਸਂ | ਸਂ | ਨ | ਸਂ | - | ਸਂ |
| ਪ੍ਰੀ | ऽ | ਤ | ਲਾ | ऽ | ਇ | ਹ | ਰਿ | ਧਿ | ਆ | ऽ | ਇ |
| ਨ | ਸਂ | ਸਂ | ਰਂ | - | ਰਂ | ਸਂ | ਸਂ | - | ਨ̱ | - | ਪ |
| ਗੁ | ਨ | ਗੋ | ਬਿੰ | ऽ | ਦ | ਸ | ਦਾ | ऽ | ਗਾ | ऽ | ਇ |

